# ਸਿਰਜਣਾ

ਜਨਵਰੀ-ਮਾਰਚ 2012 (ਅੰਕ 163)

**January- March 2012**

**ਸੰਪਾਦਕ: ਰਘਬੀਰ ਸਿੰਘ**

# ਇਜਾਜ਼ਤ
# Permission

ਮੈਂ ਰਘੁਬੀਰ ਸਿੰਘ ਸੰਪਾਦਕ ਸਿਰਜਣਾ ਸੁਖਵੰਤ ਹੁੰਦਲ (13286 55 A Ave. Surrey, BC, Canada) ਨੂੰ ਸਿਰਜਣਾ ਦੇ ਸਾਰੇ ਅੰਕਾਂ ਦੀਆਂ ਪੀ ਡੀ ਐੱਫ ਫਾਇਲਾਂ ਬਣਾ ਕੇ ਆਨਲਾਈਨ ਪਾਉਣ ਦੀ ਇਜਾਜ਼ਤ ਦਿੰਦਾ ਹਾਂ। ਇਹ ਇਜਾਜ਼ਤ ਸਿਰਫ ਸਿਰਜਣਾ ਦੇ ਅੰਕਾਂ ਦੀਆਂ ਪੀ ਡੀ ਐੱਫ ਫਾਇਲਾਂ ਬਣਾ ਕੇ ਆਨਲਾਈਨ ਪਾਉਣ ਲਈ ਹੀ ਹੈ। ਸਿਰਜਣਾ ਦੀ ਸਮੱਗਰੀ ਦੇ ਕਾਪੀਰਾਈਟ ਅਤੇ ਹੋਰ ਸਾਰੇ ਹੱਕ ਰਘਬੀਰ ਸਿੰਘ ਸੰਪਾਦਕ ਸਿਰਜਣਾ ਦੇ ਹਨ।

I Raghbir Singh editor Sirjana hearby grant permission to Sukhwant Hundal (13286 55 A Ave. Surrey, BC, Canada) to upload online all issues of Sirjana in PDF format. This permission is only for uploading issues online in PDF format. The copyright and all other rights for Sirjana's content remains with Raghbir Singh, editor Sirjana.

ਦਸਖਤ –Sign: [signature]

ਪਤਾ –Address: 1728, ਸੈਕਟਰ 43-ਬੀ, ਚੰਡੀਗੜ੍ਹ - 160022   1728, Sector 43-B, Chandigarh - 160022 India

ਤਾਰੀਕ –Date: 25-10-2014

# ਸਿਰਜਣਾ

163
ਜਨਵਰੀ-ਮਾਰਚ 2012

ਸੰਪਾਦਕ : ਰਘਬੀਰ ਸਿੰਘ
Editor : Raghbir Singh





1728, ਸੈਕਟਰ 43-ਬੀ,
ਚੰਡੀਗੜ੍ਹ-160 022
ਫੋਨ : +91-172-2601693





**SIRJANA**
**1728, Sector 43-B,**
**Chandigarh-160 022**
**INDIA**
**Phone : +91-172-2601693**
**E-mail :**
**raghbirssirjana@yahoo.com**





Sirjana is approved by DPI Punjab for all Schools, Colleges and Social Education Centres vide letter No. 2/6-66B (EP) dated 26-9-1966


## ਇਸ ਅੰਕ ਵਿਚ




ਟਾਈਟਲ ਚਿੱਤਰ : ਦੇਵ ਟਾਈਪ-ਸੈਟਿੰਗ ਅਤੇ ਡਿਜ਼ਾਈਨਿੰਗ: ਰਾਜਪ੍ਰੀਤ ਸਿੰਘ

ਚੰਦਾ-ਦਸ ਅੰਕ : ਦੇਸ : 300 ਰੁਪਏ, ਵਾਰਸ਼ਿਕ : 120 ਰੁਪਏ
ਵਿਦੇਸ਼-ਹਵਾਈ ਡਾਕ ਰਾਹੀਂ : ਦਸ ਅੰਕ: 25 ਪੌਂਡ, 50 ਡਾਲਰ,ਵਾਰਸ਼ਿਕ:10 ਪੌਂਡ, 20 ਡਾਲਰ




## *ਮਾਣ ਸਨਮਾਨ ਤੇ ਸਾਹਿਤ-ਸਭਿਆਚਾਰ ਦੀ ਪ੍ਰਫੁੱਲਤਾ*

*ਪੰਜਾਬ ਸਰਕਾਰ ਆਪਣੇ ਭਾਸ਼ਾ ਵਿਭਾਗ ਰਾਹੀਂ ਲੇਖਕਾਂ ਦਾ ਚੋਖਾ ਮਾਣ ਸਨਮਾਨ ਕਰਦੀ ਹੈ। ਹਰ ਵਰ੍ਹੇ ਇਸ ਵੱਲੋਂ ਬਹੁਤ ਸਾਰੇ ਸਾਹਿਤਕਾਰਾਂ ਨੂੰ ਸ਼੍ਰੋਮਣੀ ਪੁਰਸਕਾਰਾਂ ਨਾਲ ਨਿਵਾਜਿਆ ਜਾਂਦਾ ਹੈ। ਇਸ ਵਰ੍ਹੇ ਦੇ ਪੁਰਸਕਾਰ ਹਾਸਲ ਕਰਨ ਵਾਲਿਆਂ ਵਿਚ ਸੁਰਜੀਤ ਹਾਂਸ, ਸੁਰਿੰਦਰ ਗਿੱਲ, ਦਰਸ਼ਨ ਸਿੰਘ, ਜਰਨੈਲ ਸਿੰਘ, ਪ੍ਰੇਮ ਪ੍ਰਕਾਸ਼, ਜਗਦੀਸ਼ ਸਿੰਘ ਵਰਿਆਮ, ਸੁਰਜੀਤ ਜੱਜ, ਹਰਭਜਨ ਸਿੰਘ ਭਾਟੀਆ, ਤੇਜਵੰਤ ਮਾਨ ਸਾਡੇ ਮਿੱਤਰਾਂ ਦੇ ਘੇਰੇ ਵਿਚ ਹਨ। ਅਸੀਂ ਆਪਣੇ ਇਹਨਾਂ ਮਿੱਤਰਾਂ ਅਤੇ ਪੁਰਸਕਾਰ ਪ੍ਰਾਪਤ ਕਰਨ ਵਾਲੇ ਬਾਕੀ ਸਭਨਾਂ ਨੂੰ ਵਧਾਈ ਦਿੰਦੇ ਹਾਂ। ਇਕ ਗਾਇਕ ਵਜੋਂ ਅਮਰਜੀਤ ਗੁਰਦਾਸਪੁਰੀ ਦੇ ਸਨਮਾਨੇ ਜਾਣ ਦੀ ਵੀ ਸਾਨੂੰ ਬੇਹੱਦ ਖ਼ੁਸ਼ੀ ਹੈ, ਲੋਕ-ਇਕੱਠਾਂ ਵਿਚ ਜਿਸਦੀ ਆਵਾਜ਼ ਦਹਾਕਿਆਂ ਤਕ ਗੂੰਜਦੀ ਰਹੀ ਹੈ।*

*ਸਾਲਾਂ ਦੇ ਬੀਤਣ ਨਾਲ ਇਕ ਤੋਂ ਸ਼ੁਰੂ ਹੋ ਕੇ ਦਰਜਨਾਂ ਤਕ ਪੁੱਜੇ ਇਹਨਾਂ ਸ਼੍ਰੋਮਣੀ ਪੁਰਸਕਾਰਾਂ ਦੀ ਗਿਣਤੀ ਵਿਚ ਹੀ ਵਾਧਾ ਨਹੀਂ ਹੋਇਆ, ਇਹਨਾਂ ਦੀ ਰਾਸ਼ੀ ਵਿਚ ਵੀ ਚੰਗਾ ਵਾਧਾ ਹੋਇਆ ਹੈ। ਯਾਨੀ ਪੰਜ ਹਜ਼ਾਰ ਰੁਪਏ ਤੋਂ ਵਧਕੇ ਢਾਈ ਲੱਖ ਤਕ। ਪੁਰਸਕਾਰਾਂ ਦੀ ਗਿਣਤੀ ਤੇ ਰਾਸ਼ੀ ਵਿਚ ਇਹ ਵਾਧਾ ਪੰਜਾਬੀ ਸਾਹਿਤ-ਸਭਿਆਚਾਰ ਨੂੰ ਵਿਕਸਤ ਕਰਨ ਦੀ ਸੇਧ ਵਿਚ ਕਿਸੇ ਵਿਉਂਤਬਧ ਢੰਗ ਨਾਲ ਹੋਇਆ ਹੋਵੇ,ਅਜਿਹੀ ਗੱਲ ਨਹੀਂ। ਜਿਵੇਂ ਜਿਵੇਂ ਜਿਸ ਕਿਸੇ ਪਾਸਿਉਂ ਦਬਾਅ ਪੈਂਦਾ ਰਿਹਾ ਹੈ, ਬਿਨਾਂ ਬਹੁਤੀ ਸੋਚ-ਵਿਚਾਰ ਕੀਤਿਆਂ,ਉਸ ਅਨੁਸਾਰ ਨਵੇਂ ਸ਼੍ਰੋਮਣੀ ਪੁਰਸਕਾਰ ਸ਼ੁਰੂ ਕਰ ਦਿੱਤੇ ਜਾਂਦੇ ਰਹੇ ਹਨ। ਅਤੇ ਇੰਝੇ ਹੀ ਸਮੇਂ ਸਮੇਂ ਪੁਰਸਕਾਰਾਂ ਦੀ ਰਾਸ਼ੀ ਵਧਦੀ ਰਹੀ ਹੈ।*

*ਰਾਜ ਅਤੇ ਸਰਕਾਰ ਵੱਲੋਂ ਸਾਹਿਤਕਾਰਾਂ ਕਲਾਕਾਰਾਂ ਦਾ ਮਾਣ ਸਨਮਾਨ ਹੋਣਾ ਚਾਹੀਦਾ ਹੈ, ਇਸ ਬਾਰੇ ਦੋ ਰਾਵਾਂ ਨਹੀਂ ਹੋ ਸਕਦੀਆਂ। ਅਵੱਸ਼ ਹੀ ਇਹ ਇਕ ਚੰਗਾ ਕਦਮ ਹੈ। ਇਕ ਹੱਦ ਤਕ ਇਸ ਤਰ੍ਹਾਂ ਦਾ ਪ੍ਰੋਤਸਾਹਨ ਸਾਹਿਤ-ਸਭਿਆਚਾਰ ਦੀ ਪ੍ਰਫੁੱਲਤਾ ਵਿਚ ਸਹਾਇਕ ਹੁੰਦਾ ਹੈ। ਪਰ ਭਾਸ਼ਾ ਵਿਭਾਗ ਦੇ ਪੁਰਸਕਾਰ ਜਿਵੇਂ ਹੋਂਦ ਵਿਚ ਆਉਂਦੇ ਹਨ ਅਤੇ ਜਿਵੇਂ ਉਹ ਪ੍ਰਦਾਨ ਕੀਤੇ ਜਾਂਦੇ ਹਨ, ਉਹ ਬਹੁਤ ਸਾਰੇ ਸਵਾਲ ਖੜ੍ਹੇ ਕਰਦੇ ਹਨ ਜਿੰਨ੍ਹਾਂ ਬਾਰੇ ਅਵੱਸ਼ ਗੰਭੀਰ ਪੁਨਰ ਵਿਚਾਰ ਦੀ ਲੋੜ ਹੈ। ਮਸਲਨ ਪੰਜਾਬ ਤੋਂ ਬਾਹਰ ਦੇ ਲੇਖਕ ਨੂੰ ਨਿਵੇਕਲੇ ਤੌਰ 'ਤੇ ਪੁਰਸਕ੍ਰਿਤ ਕਰਨ ਦਾ ਕੀ ਇਹ ਮਤਲਬ ਹੈ ਕਿ ਹੁਣ ਦੇ ਪੰਜਾਬ ਦੀ ਸੀਮਾ ਤੋਂ ਬਾਹਰ ਵਸਦਾ ਕੋਈ ਪ੍ਰਤਿਸ਼ਠਤ ਪੰਜਾਬੀ ਲੇਖਕ ਮੁਖ ਧਾਰਾ ਦਾ ਸ਼੍ਰੋਮਣੀ ਪੰਜਾਬੀ ਸਾਹਿਤਕਾਰ ਹੋ ਹੀ ਨਹੀਂ ਸਕਦਾ? ਇਉਂ ਸੱਚਮੁੱਚ ਦਾ ਪ੍ਰਤਿਭਾਵਾਨ ਲੇਖਕ ਸਿਰਫ ਬਾਹਰਲਾ ਲੇਖਕ ਗਿਣੇ ਜਾਣ 'ਤੇ ਕੀ ਆਪਣੇ ਲਈ ਹੇਠੀ ਨਹੀਂ ਮਹਿਸੂਸ ਕਰੇਗਾ। ਅਤੇ ਇਸਦੇ ਉਲਟ ਕੀ ਕਿਸੇ ਵੀ ਪੱਧਰ ਦੇ ਕਲਮਕਾਰ ਨੂੰ ਮਹਿਜ਼ ਇਸ ਲਈ ਸ਼੍ਰੋਮਣੀ ਗਰਦਾਨ ਦਿੱਤਾ ਜਾਵੇ ਕਿ ਉਹ ਪੰਜਾਬ ਦੀ ਹੁਣ ਵਾਲੀ ਸੀਮਾ ਤੋਂ ਪਰੇ ਜਾਂ ਬਦੇਸ਼ ਵਿਚ ਰਹਿੰਦਾ ਹੈ? ਹਿੰਦੀ ਦੀ ਗੱਲ ਜੇ ਨਾ ਵੀ ਕਰੀਏ ਤਾਂ ਪ੍ਰਸ਼ਨ ਉਠਦਾ ਹੈ ਕਿ ਹੁਣ ਦੇ ਪੰਜਾਬ ਵਿਚ ਕਿੰਨੇ ਕੁ ਉਰਦੂ ਤੇ ਸੰਸਕ੍ਰਿਤ ਦੇ ਲੇਖਕ ਹਨ ਜਿੰਨ੍ਹਾਂ ਨੂੰ ਹਰ ਚੜ੍ਹਦੇ ਵਰ੍ਹੇ ਸ਼੍ਰੋਮਣੀ ਪੁਰਸਕਾਰ ਲਈ ਚੁਣਿਆ ਜਾ ਸਕਦਾ ਹੋਵੇ। ਅਤੇ ਕਿਸੇ ਰੋਜ਼ਾਨਾ ਪੰਜਾਬੀ ਅਖਬਾਰ ਦੀ ਬਾਕਾਇਦਾ ਨੌਕਰੀ ਕਰਦੇ ਕਿਸੇ ਪੱਤਰਕਾਰ ਦੀ ਉਹ ਕਿਹੜੀ ਵਿਸ਼ੇਸ਼ਤਾ ਹੋ ਸਕਦੀ ਹੈ ਜੋ ਉਸਨੂੰ ਸ਼੍ਰੋਮਣੀ ਪੁਰਸਕਾਰ ਦਾ ਹੱਕਦਾਰ ਬਣਾਵੇ, ਜਿਸ ਉੱਤੇ ਪੰਜਾਬ ਵਿਚਲਾ ਕਿਸੇ ਹੋਰ ਭਾਸ਼ਾ ਦਾ ਨਾਮਵਰ ਪੱਤਰਕਾਰ ਵੀ ਦਾਅਵਾ ਨਾ ਜਤਲਾ ਸਕੇ। ਲੇਖਕਾਂ ਵਾਂਗ ਹੀ ਗਾਇਕਾਂ ਤੇ ਹੋਰ ਕਲਾਕਾਰਾਂ ਨੂੰ ਇਨਾਮ ਦੇਣ 'ਤੇ*

*ਤਾਂ ਕੋਈ ਇਤਰਾਜ਼ ਹੋ ਨਹੀਂ ਸਕਦਾ ਪਰ ਇਹ ਵੇਖਣਾ ਰਹਿੰਦਾ ਹੈ ਕਿ ਸਰਕਾਰ ਵੱਲੋਂ ਇਹ ਜ਼ਿੰਮੇਵਾਰੀ ਭਾਸ਼ਾ ਵਿਭਾਗ ਦੀ ਕਿਵੇਂ ਹੋਈ।*

*ਪੁਰਸਕਾਰਾਂ ਦੀ ਗਿਣਤੀ ਅਤੇ ਇਸਦੀ ਰਾਸ਼ੀ ਵਿਚ ਬੇਤਰਤੀਬੇ ਵਾਧੇ ਨੇ ਸਾਡੇ ਸਾਹਿਤ-ਸਭਿਆਚਾਰ ਨੂੰ ਪ੍ਰਫੁੱਲਤ ਕੀਤਾ ਹੋਵੇ ਜਾਂ ਨਾ, ਕਈ ਵਿਗਾੜਾਂ ਨੂੰ ਅਵੱਸ਼ ਜਨਮ ਦਿੱਤਾ ਹੈ। ਪੁਰਸਕਾਰਾਂ ਦੀ ਗਿਣਤੀ ਏਨੀ ਜ਼ਿਆਦਾ ਹੋ ਗਈ ਹੈ ਕਿ ਇਹਨਾਂ ਦੇ ਵਕਾਰ ਦੇ ਅਨੁਸਾਰੀ ਯੋਗ ਹੱਕਦਾਰਾਂ ਦੀ ਕਮੀ ਪ੍ਰਤੀਤ ਹੋਣ ਲੱਗੀ ਹੈ। 'ਸਾਹਿਤ ਰਤਨ' ਪੁਰਸਕਾਰ ਦੇ ਸੰਬੰਧ ਵਿਚ ਤਾਂ ਇਹ ਸਮੱਸਿਆ ਕੁਝ ਵਧੇਰੇ ਹੀ ਪ੍ਰਤੱਖ ਹੈ। ਰਾਸ਼ੀ ਏਨੀ ਲੁਭਾਉਣੀ ਹੈ ਕਿ ਇਸਨੂੰ ਹਾਸਲ ਕਰਨ ਦੇ ਲਾਲਚ ਤੋਂ ਬਚ ਸਕਣਾ ਕਿਸੇ ਲਈ ਵੀ ਸੰਭਵ ਨਹੀਂ। ਕੁਝ ਵਰ੍ਹੇ ਪਹਿਲਾਂ ਸਾਡੇ ਬਹੁ-ਸਨਮਾਨਤ ਲੇਖਕਾਂ ਨੇ ਦੂਜੇ ਪੁਰਸਕਾਰਾਂ ਸਮੇਤ ਜਿਵੇਂ ਇਸ ਦੀ ਬਾਂਦਰ-ਵੰਡ ਕੀਤੀ ਅਤੇ ਮਾਮਲਾ ਕੋਰਟ ਕਚਹਿਰੀ ਤਕ ਗਿਆ ਸੀ, ਉਸ ਵੱਡੀ ਨਮੋਸ਼ੀ ਵਾਲੇ ਘਟਨਾਕ੍ਰਮ ਤੋਂ ਸਾਰੇ ਵਾਕਫ ਹਨ। ਵੇਲੇ ਦੇ ਸੱਤਾਧਾਰੀ ਰਾਜਸੀ ਆਗੂਆਂ ਲਈ ਮਰਯਾਦਾ ਨੂੰ ਤਿਲਾਂਜਲੀ ਦੇ ਦੇਣਾ ਅਸਾਧਾਰਨ ਗੱਲ ਨਹੀਂ; ਉਹ ਆਪਣੀ ਹਰ ਚੰਗੀ ਮੰਦੀ ਮਰਜ਼ੀ ਉੱਤੇ ਫੁੱਲ ਚੜ੍ਹਵਾ ਸਕਦੇ ਹਨ। ਸਿੱਟੇ ਵਜੋਂ ਕਿਸੇ ਚਹੇਤੇ ਨੂੰ ਜੇ ਪੁਰਸਕਾਰ ਦੇ ਸਕਣਾ ਸੰਭਵ ਨਹੀਂ ਹੁੰਦਾ ਤਾਂ ਮੌਕੇ 'ਤੇ ਹੀ ਉਸਨੂੰ ਕਿਸੇ ਵੀ ਹੋਰ ਕੈਟੇਗਰੀ ਵਿਚ ਫਿੱਟ ਕੀਤਾ ਜਾ ਸਕਦਾ ਹੈ। ਸਾਹਿਤਕ ਪੱਤਰਕਾਰੀ ਦਾ ਜੋ ਪ੍ਰਥਮ ਪੁਰਸਕਾਰ ਇਹਨਾਂ ਸਤਰਾਂ ਦੇ ਲੇਖਕ ਨੂੰ ਮਿਲਿਆ ਸੀ, ਦੋ ਸਾਲਾਂ ਦੇ ਵਕਫੇ ਨਾਲ ਹੀ ਉਹ ਜਿਵੇਂ ਕਿਸੇ ਦੀ ਝੋਲੀ ਪਾਇਆ ਗਿਆ ਹੈ,ਉਹ ਇਸ ਵਿਗਾੜ ਦੀ ਉਘੜਵੀਂ ਉਦਾਹਰਨ ਹੈ। ਇਸ ਭਾਂਤ ਦੇ ਨਿਰਣਿਆਂ ਕਰਕੇ ਕਈ ਵਾਰ ਸਨਮਾਨਤ ਸਿਰਜਕ ਵੀ ਨਮੋਸ਼ੀ ਦੇ ਅਹਿਸਾਸ ਵਿਚ ਡੁੱਬ ਜਾਂਦੇ ਹਨ।*

*ਕੁਝ ਵਰ੍ਹੇ ਪਹਿਲਾਂ ਮੁੰਬਈ ਵਸਦੇ ਸਾਡੀ ਜ਼ੁਬਾਨ ਦੇ ਬਹੁਤ ਸਤਿਕਾਰੇ ਲੇਖਕ ਸੁਖਬੀਰ ਨੇ ਇਸ ਕਰਕੇ ਪੁਰਸਕਾਰ ਲੈਣ ਤੋਂ ਇਨਕਾਰ ਕੀਤਾ ਸੀ ਕਿ ਉਹ ਆਪਣੇ ਆਪਨੂੰ ਮਹਿਜ਼ ਬਾਹਰਲਾ ਲੇਖਕ ਗਰਦਾਨੇ ਜਾਣ ਲਈ ਤਿਆਰ ਨਹੀਂ ਸੀ। ਹੁਣ ਸੁਖਬੀਰ ਵਰਗੇ ਪ੍ਰਤਿਸ਼ਠਤ ਸਿਰਜਕ ਦੀ ਮਿਸਾਲ ਲੱਭਣੀ ਨਿਰਮੂਲ ਹੈ। ਸਮਕਾਲੀ ਸਮਾਜ ਦੇ ਵਡੇਰੇ ਭਾਗ ਦੇ ਬੁਰੀ ਤਰ੍ਹਾਂ ਭ੍ਰਿਸ਼ਟ ਹੋਣ ਦੇ ਸੱਚ ਅਨੁਸਾਰ ਹੀ ਪੁਰਸਕਾਰ ਦੀ ਝਾਕ ਰੱਖਦੇ ਕਈ ਵਿਅਕਤੀਆਂ ਦੀ ਸਾਹਿਤਕਾਰੀ ਬੱਸ ਏਨੀ ਕੁ ਹੁੰਦੀ ਹੈ ਕਿ ਉਹ ਸੱਤਾ ਦੇ ਗਲਿਆਰਿਆਂ ਤਕ ਕਿੰਨੀ ਪਹੁੰਚ ਰਖਦੇ ਹਨ, ਜਾਂ ਪੁਰਸਕਾਰ ਦਾ ਫੈਸਲਾ ਕਰਨ ਵਾਲਿਆਂ ਨਾਲ ਉਹਨਾਂ ਦਾ ਕਿੰਨਾ ਕੁ ਤਾਲਮੇਲ ਹੈ। ਰੱਜੇ ਪੁੱਜੇ ਪਰਵਾਸੀ ਕਲਮਕਾਰਾਂ ਵੱਲੋਂ ਤਾਂ ਪੁਰਸਕਾਰ ਹਾਸਲ ਕਰਨ ਲਈ ਜਿਵੇਂ ਦੌੜ ਲੱਗਦੀ ਹੈ, ਉਸਦਾ ਪੁਰਸਕਾਰ ਲੈਣ ਵਾਲਿਆਂ ਤੇ ਪੁਰਸਕਾਰ ਦੇਣ ਵਾਲਿਆਂ ਲਈ ਜੋ ਦੁਪਾਸੀ ਮਹੱਤਵ ਹੈ, ਉਸਦਾ ਸਰੋਕਾਰ ਹੋਰ ਕੁਝ ਹੋਵੇ ਤਾਂ ਹੋਵੇ, ਪੰਜਾਬੀ ਸਾਹਿਤ-ਸਭਿਆਚਾਰ ਦੀ ਪ੍ਰਫੁੱਲਤਾ ਬਿਲਕੁਲ ਨਹੀਂ ਜਾਪਦਾ।*

*ਇੰਝ ਲੇਖਕਾਂ ਨੂੰ ਪੁਰਸਕਾਰ ਦੇਣ ਦਾ ਇਹ ਸ਼ੁਭ ਕਾਰਜ ਵੀ ਕੰਮ-ਕਾਰ ਦੀ ਸਰਕਾਰੀ ਪ੍ਰਣਾਲੀ ਦੀ ਭੇਟ ਚੜ੍ਹਕੇ ਆਪਣੇ ਉਦੇਸ਼ ਤੋਂ ਲਾਂਭੇ ਹੁੰਦਾ ਜਾਪਦਾ ਹੈ। ਉਦੇਸ਼ ਹੋਣਾ ਚਾਹੀਦਾ ਹੈ ਪੰਜਾਬੀ ਸਾਹਿਤ-ਸਭਿਆਚਾਰ ਦੀ ਪ੍ਰਫੁੱਲਤਾ, ਜਿਸ ਲਈ ਪੁਰਸਕਾਰਾਂ ਤੋਂ ਬਿਨਾਂ ਹੋਰ ਬਹੁਤ ਕੁਝ ਕਰਨ ਦੀ ਲੋੜ ਹੈ। ਪੁਸਤਕਾਂ ਦੇ ਪ੍ਰਕਾਸ਼ਨ ਤੇ ਵਿਤਰਣ, ਲੋਕਾਂ ਵਿਚ ਸਾਹਿਤ ਪੜ੍ਹਨ ਦੀ ਰੁਚੀ ਉਭਾਰਨ, ਪੁਸਤਕਾਂ ਨੂੰ ਵਿਸ਼ਾਲ ਲੋਕਾਂ ਤਕ ਪੁਚਾਉਣ ਅਥਵਾ ਲਾਇਬਰੇਰੀਆਂ ਖੋਲ੍ਹਣ ਦੇ ਕਿੰਨੇ ਹੀ ਸਾਰਥਕ ਕੰਮ ਹਨ, ਜੋ ਸਰਕਾਰ ਦੇ ਧਿਆਨ ਤੇ ਰਾਜ ਦੀ ਸਰਪ੍ਰਸਤੀ ਦੀ ਮੰਗ ਕਰਦੇ ਹਨ। ਸਾਹਿਤ ਨਾਲ ਜੁੜੀਆਂ ਸੰਸਥਾਵਾਂ ਨੂੰ ਇਨਾਮਾਂ ਸਨਮਾਨਾਂ ਬਾਰੇ ਸੋਚਣ-ਵਿਚਾਰਨ ਤੋਂ ਅਗਾਂਹ ਇਸ ਸੇਧ ਵਿਚ ਮੁਹਿੰਮ ਉਸਾਰਨੀ ਚਾਹੀਦੀ ਹੈ।○○*

**-ਰਘਬੀਰ ਸਿੰਘ**



# ਦੋ ਕਵਿਤਾਵਾਂ/ਪ੍ਰਮਿੰਦਰਜੀਤ

## ਸ਼ੁਕਰਾਨਿਆਂ ਦਾ ਉਤਸਵ

(1)

ਕਦੇ ਕਦਾਈਂ ਹੀ ਤਾਂ ਹੁੰਦਾ ਏ ਬੰਦਾ
ਆਪਣੇ ਸਾਹਵੇਂ
ਪਾਰਦਰਸ਼ੀ ਹੋਇਆ ਸਗਲ ਰੂਪ
ਉਂਜ ਤਾਂ ਉਸ ਨੂੰ ਵਿਹਲ ਹੀ ਕਦੋਂ ਮਿਲਦੀ ਏ
ਦੋ ਧਾਰੀਆਂ ਤਲਵਾਰਾਂ ਦੇ ਵਾਰਾਂ ਤੋਂ
ਲੁਕਵੀਂ ਜੰਗ ਦੇ ਕਿਰਦਾਰਾਂ ਤੋਂ
ਅਲੋਪ ਹੋ ਰਹੀਆਂ ਸੂਖਮ ਨੁਹਾਰਾਂ ਦੀ ਬੇਕਦਰੀ ਵੇਖਣ ਤੋਂ
ਵਿਸ਼ੈਲੇ ਨਸ਼ਤਰਾਂ ਤੇ ਤੇਜ਼ਾਬੀ ਸੋਚਾਂ 'ਚ ਘਿਰੇ ਰਹਿਣ ਪਿੱਛੋਂ
ਕਦੇ ਕਦਾਈਂ ਹੀ ਤਾਂ ਹੁੰਦਾ ਏ ਬੰਦਾ-ਆਪਣੇ ਸਾਹਵੇਂ
ਨਿੱਜਤਾ ਦਾ ਮੌਨ ਸੁਣਨ ਲਈ
ਆਪਣੇ ਸਾਹਵੇਂ ਹੋਇਆਂ
ਕਈ ਕੁਝ ਮੌਲਦਾ ਤੇ ਬਿਣਸਦਾ ਏ
ਜੀਣ ਲਈ ਜੋ ਕੁਝ ਵੀ ਬਚਿਆ ਏ
ਉਹ ਉਸੇ ਦਾ ਸ਼ੁਕਰਾਨਾ ਕਰਦਾ ਏ
ਇਸ ਪਲ ਮੈਂ ਵੀ ਆਪਣੇ ਕੋਲ ਆਇਆ ਹਾਂ
ਤਾਂ ਸੋਚਾਂ - ਮੈਂ ਵੀ ਕਿਉਂ ਨਾ ਸ਼ੁਕਰਾਨਿਆਂ ਦਾ ਉਤਸਵ ਮਨਾਵਾਂ
ਮੌਨ ਹੋਏ ਨਿੱਜ ਨੂੰ ਜਗਾਵਾਂ
ਤੇ ਬਿਰਖਾਂ ਅੰਦਰ ਮੌਲਦੀ ਹਰਿਆਵਲ ਜਿਹਾ ਅਹਿਸਾਸ ਹੰਢਾਵਾਂ
ਸ਼ੁਕਰਾਨਿਆਂ ਦਾ ਉਤਸਵ ਮਨਾਵਾਂ

(2)

ਸਭ ਤੋਂ ਪਹਿਲਾਂ ਤਾਂ ਸ਼ੁਕਰਾਨਾ ਕਰਾਂ
ਸਾਰੇ ਸ਼ਬਦ ਗੁਰੂਆਂ, ਪੀਰਾਂ, ਫ਼ਕੀਰਾਂ, ਦਰਵੇਸ਼ਾਂ ਦਾ
ਜਿਨ੍ਹਾਂ ਦੇ ਤੇਜੱਸਵੀ ਸ਼ਬਦਾਂ ਸੰਗ
ਮੈਂ ਮਨ ਦੀਆਂ ਕਾਲਖਾਂ ਧੋਂਦਾ ਰਿਹਾ
ਉਨ੍ਹਾਂ ਦਾ ਹਰ ਬੋਲ
ਨਿੱਜਤਾ ਦੇ ਭੇਤ ਸਮਝਾਉਂਦਾ ਰਿਹਾ
ਆਪਣੀ ਜ਼ਮੀਰ ਸਾਹਵੇਂ ਖਲੋਣ ਦਾ ਜੇਰਾ ਵੀ ਦੇਂਦਾ ਰਿਹਾ
ਸ਼ੁਕਰਾਨਾ ਕਰਾਂ ਉਨ੍ਹਾਂ ਰਾਹਾਂ ਦਾ ਜਿਨ੍ਹਾਂ 'ਤੇ ਤੁਰਦਿਆਂ
ਕਿਤੇ ਪਹੁੰਚਣ ਦੀ ਕਨਸੋਅ ਸਦਾ ਮਿਲਦੀ ਰਹੀ
ਸ਼ੁਕਰਾਨਾ ਕਰਾਂ ਸਾਰੀਆਂ ਨਦੀਆਂ ਦੇ ਪਾਣੀਆਂ ਦਾ
ਜਿਨ੍ਹਾਂ ਮੇਰੀ ਤੇਹ ਦੀ ਤੇਹ ਬੁਝਾਈ

ਸ਼ੁਕਰਾਨਾ ਕਰਾਂ ਉਨ੍ਹਾਂ ਮੁਹੱਬਤਾਂ ਤੇ ਸੁਹਬਤਾਂ ਦਾ
ਜਿਨ੍ਹਾਂ ਦੀ ਸੰਗਤ 'ਚ ਹਰ ਉਦਾਸੀ ਸੁਰਮਈ ਹੁੰਦੀ ਰਹੀ
ਸ਼ੁਕਰਾਨਾ ਉਨ੍ਹਾਂ ਰਿਸ਼ਤਿਆਂ ਦਾ
ਜਿਨ੍ਹਾਂ ਤਨ ਮਨ ਦੀ ਸੁੱਧ ਤੇ ਸਾਰ ਲਈ
ਮੋਹ ਤੇ ਮਮਤਾ ਦੇ ਦਰ ਖੋਲ੍ਹੀ ਰੱਖੇ

ਸ਼ੁਕਰਾਨਾ ਉਨ੍ਹਾਂ ਦਾ ਵੀ
ਜਿਨ੍ਹਾਂ ਦੀ ਵੇਗਮੱਤੀ ਤਪਸ਼ ਵਿਚ ਕੁਝ ਪਲ
ਦੇਹਾਂ ਦੀ ਸੀਮਾ ਹੀ ਵਿਸਰ ਗਈ

ਸ਼ੁਕਰਾਨਾ ਕਰਾਂ ਪਾਣੀ ਪਿਤਾ ਤੇ ਧਰਤ ਮਾਂ ਦਾ
ਜਿਨ੍ਹਾਂ ਕਾਰਨ ਮੈਂ ਵੀ ਪਤੀ/ਪਿਤਾ ਹੋਇਆ
ਬੱਚਿਆਂ ਦੇ ਬਚਪਨ 'ਚੋਂ ਆਪਣਾ ਬਚਪਨ ਫੇਰ ਹੰਢਾਇਆ
ਰਿਸ਼ਤਿਆਂ ਦੀ ਰੀਤ ਨਿਭਾਈ, ਘਰ ਦੀ ਛੱਤ ਸਲਾਮਤ ਰੱਖੀ

ਸ਼ੁਕਰਾਨਾ ਕਰਾਂ ਉਨ੍ਹਾਂ ਦਿਲਦਾਰ ਸੂਰਤਾਂ ਦਾ
ਜੋ ਮੇਰੇ ਘਰ ਦੀਆਂ ਕੰਧਾਂ ਛੱਤਾਂ ਤੇ ਬੂਹੇ ਬਣੀਆਂ
ਉਦਾਸੀਆਂ ਦੇ ਵਾਵਰੋਲਿਆਂ 'ਚ ਘਿਰੀ ਕਾਇਆ ਲਈ
ਢਾਰਸ ਤੇ ਧਰਵਾਸਾ ਬਣ ਬਹੁੜਦੀਆਂ ਰਹੀਆਂ

ਸ਼ੁਕਰਾਨਾ ਕਰਾਂ ਉਨ੍ਹਾਂ ਪੰਛੀਆਂ ਪੰਖੇਰੂਆਂ ਦਾ
ਜਿਨ੍ਹਾਂ ਦੇ ਬੋਲ ਮੇਰੀ ਬੇਬੋਲਤਾ ਵਿਚ ਰੁਮਕਦੇ ਰਹੇ...

ਸ਼ੁਕਰਾਨਾ ਕਰਾਂ ਉਨ੍ਹਾਂ ਦੀਵਿਆਂ, ਧੂਣੀਆਂ ਤੇ ਜੁਗਨੂਆਂ ਦਾ
ਜਿਨ੍ਹਾਂ ਦੀ ਲੋਅ 'ਚ 'ਨ੍ਹੇਰੇ ਲਿਸ਼ਕਦੇ ਰਹੇ
ਤੇ ਰਾਹਾਂ ਨੂੰ ਰੁਸ਼ਨਾਉਂਦੇ ਰਹੇ

ਸ਼ੁਕਰਾਨਾ ਕਰਾਂ ਉਨ੍ਹਾਂ ਘਰਾਂ ਦਾ ਜਿਨ੍ਹਾਂ ਦੇ ਦਰ ਦਰਵਾਜ਼ਿਆਂ ਨੇ
(ਭਾਵੇਂ ਕਦੇ-ਕਦਾਈਂ ਹੀ ਸਹੀ)
ਮੇਰੀ ਦਸਤਕ ਉਡੀਕੀ ਤੇ ਜੀਅ-ਆਇਆਂ ਕਿਹਾ

ਸ਼ੁਕਰਾਨਾ ਕਰਾਂ ਉਨ੍ਹਾਂ ਜੂਹਾਂ, ਬੇਲਿਆਂ, ਗੁਲਜ਼ਾਰਾਂ ਦਾ
ਜਿਨ੍ਹਾਂ ਦੀ ਹਰਿਆਲੀ ਛੋਹ ਮੇਰੇ ਵਜੂਦ 'ਚੋਂ ਛਿਲਤਰਾਂ ਚੁਣਦੀ ਰਹੀ

ਸ਼ੁਕਰਾਨਾ ਕਰਾਂ ਉਨ੍ਹਾਂ ਛਲਾਵੀ ਚਿਹਰਿਆਂ ਦਾ ਵੀ
ਜੋ ਮੈਨੂੰ ਪਉੜੀ ਸਮਝ ਕੇ ਆਉਂਦੇ
ਤੇ ਲੋੜੀਂਦੀ ਵਰਤੋਂ ਹੰਢਾਅ ਕੇ ਤੁਰ ਜਾਂਦੇ ਰਹੇ
ਉਨ੍ਹਾਂ ਦੀ ਆਮਦ ਵਿਦਾਅ ਦੇ ਨਾਲ ਹੀ ਆਉਂਦੀ ਰਹੀ
ਪਉੜੀ ਦੀ ਭੂਮਿਕਾ ਇੰਝ ਹੀ ਨਿਭਾਉਂਦੀ ਰਹੀ

ਸ਼ੁਕਰਾਨਾ ਕਰਾਂ ਉਨ੍ਹਾਂ ਦੋਖੀਆਂ, ਨਿੰਦਕਾਂ ਤੇ ਵਿੱਛੋਂ ਮੈਲਿਆਂ ਦਾ
ਜਿਨ੍ਹਾਂ ਦੇ ਦੋਗਲੇ ਕਿਰਦਾਰਾਂ ਨੇ ਮੈਨੂੰ



ਮੇਮਣੇ ਤੇ ਭੇੜੀਏ ਵਿਚ ਫਰਕ ਕਰਨਾ ਸਿਖਾਇਆ
(ਭਾਵੇਂ ਪੂਰੀ ਤਰ੍ਹਾਂ ਸਿੱਖਿਆ ਨਹੀਂ ਗਿਆ ਮੈਥੋਂ)

ਸ਼ੁਕਰਾਨਾ ਕਰਨਾ ਏ ਮੈਂ ਘਰ ਦੀ ਗਲ਼ੀ ਦੇ ਉਸ ਕੁੱਤੇ ਦਾ ਵੀ
ਜਿਹੜਾ ਛੋਟੀ ਜਹੀ ਪੁਚਕਾਰ ਤੇ ਭੋਰਾ ਕੁ ਦੁਲਾਰ ਬਦਲੇ
ਪੂਰੀ ਅਪਣੱਤ ਜਗਾਉਂਦਾ ਆ ਲਿਪਟਦਾ
ਮੋਹ ਦੀ ਪਰਿਭਾਸ਼ਾ ਹੀ ਬਦਲ ਦੇਂਦਾ

ਸ਼ੁਕਰਾਨਾ ਕਰਾਂ ਉਸ ਅਣਕਹੇ ਦਾ ਵੀ
ਜਿਸ ਨੂੰ ਕਹਿਣ ਦੀ ਜੁਸਤਜੂ ਅਜੇ ਬਾਕੀ ਏ

ਬਾਕੀ ਏ ਅਜੇ
ਨਵੀਆਂ ਇਬਾਰਤਾਂ ਲਿਖਣ ਤੇ ਸੁਨੇਹੇ ਘੱਲਣ ਦੀ ਉਮੰਗ
ਜ਼ਿੰਦਗੀ ਦੀ ਊਰਜਾ ਨੂੰ ਖੋਰਦੇ ਤੇ ਅਣਹੋਣੀਆਂ ਵੱਲ ਤੋਰਦੇ
ਹਰ ਪਰਪੰਚ ਵਿਰੁੱਧ ਖਲੋਣ ਦੀ ਲਾਲਸਾ-ਬਾਕੀ ਏ ਅਜੇ

ਅਜੇ ਤਾਂ ਅਣਵੇਖੇ ਸੁਪਨਿਆਂ ਦਾ ਵੀ ਕਰਨਾ ਏ ਸ਼ੁਕਰਾਨਾ
ਜਿਨ੍ਹਾਂ ਨੇ ਕਈ ਕੁਝ ਅਣਵੇਖੇ ਨੂੰ ਸਾਕਾਰ ਕਰਨਾ ਏਂ
ਸ਼ੁਕਰਾਨਿਆਂ ਦਾ ਜਸ਼ਨ ਅਜੇ ਜਾਰੀ ਏ...00

## ਆਪੇ ਬਾਤ ਹੁੰਗਾਰਾ

ਕੁਝ ਘਰਾਂ ਵਿਚ ਤਾਂ ਖੁਸ਼ੀਆਂ
ਮਹਿਮਾਨ ਬਣ ਕੇ ਵੀ ਨਹੀਂ ਆਉਂਦੀਆਂ

ਨਾ ਬੂਹੇ ਕਿਸੇ ਦੀ ਦਸਤਕ ਉਡੀਕਦੇ
ਨਾ ਦਹਿਲੀਜ਼ਾਂ ਲੈਂਦੀਆਂ ਬਿੜਕ ਪੈਰਾਂ ਦੀ

ਨਾ ਬਾਤਾਂ ਪਾਉਂਦੀਆਂ ਛੱਤਾਂ
ਨਾ ਕੰਧਾਂ ਹੁੰਗਾਰੇ ਭਰਦੀਆਂ
ਨਾ ਕੋਈ ਆਖੇ ਜੀਅ-ਆਇਆਂ, ਨਾ ਕੋਈ ਕਰੇ ਵਿਦਾਅ
ਅਜੇਹੇ ਘਰ ਹੋ ਜਾਂਦੇ
ਭੁੱਲੀ ਵਿਸਰੀ ਹੋਈ ਸਭਿਅਤਾ
ਜਾਂ ਲੁਪਤ ਹੋਇਆ ਕਾਲਖੰਡ ਕੋਈ
ਧੁਆਂਖੀ ਇਬਾਰਤ
ਇਹਨਾਂ ਘਰਾਂ 'ਚੋਂ ਕੀ ਕੁਝ
ਹੋਇਆ ਏ ਲਾਪਤਾ
ਇਸ ਦੀ ਕੋਈ ਤਸਦੀਕ ਨਹੀਂ ਕਰਦਾ
ਬਿਨ ਹੁੰਗਾਰਿਆਂ ਦੀ ਬਾਤ ਵਰਗੇ ਇਹ ਘਰ
ਆਪੇ ਆਪਣੀ ਬਾਤ ਸੁਣਾਉਂਦੇ
ਆਪੇ ਭਰਨ ਹੁੰਗਾਰੇ।00

|ਸੰਪਾਦਕ 'ਅੱਖਰ' ਵਿਰਸਾ ਵਿਹਾਰ ਸਦਨ, ਟੇਲਰ ਰੋਡ, ਨੇੜੇ ਗਾਂਧੀ ਗਰਾਊਂਡ, ਅੰਮ੍ਰਿਤਸਰ|

# ਪੰਜ ਕਵਿਤਾਵਾਂ/ ਗੁਰੂਮੇਲ

## ਇਕਲਾਪਾ

ਨਿਰਵਸਤਰ ਮੇਰੀ ਸੋਚ ਪੁਰਾਣੀ
ਮਨ ਦੇ ਖੂਹ ਚੋਂ ਇਕਲਾਪੇ ਦਾ ਚੂਲੀ ਚੂਲੀ ਭਰਦੀ ਪਾਣੀ
ਸਹਿਮੀ ਸਹਿਮੀ ਡੌਰੀ ਭੌਰੀ ਦੇਖੇ ਸ਼ਹਿ ਸ਼ਹਿ ਨੀਝਾਂ ਲਾਕੇ
ਛਿੱਦਰੇ ਤਨ ਦੀਆਂ ਝੀਥਾਂ ਥਾਣੀ

ਬਾਹਰ ਵਸੇਂਦਾ ਮੀਂਹ ਹਉਮੈਂ ਦਾ, ਅੰਦਰ ਹੋ ਗਿਆ ਪਾਣੀ ਪਾਣੀ
ਭਿੱਜ ਗਿਆ ਕਾਇਆ ਦਾ ਚੋਲਾ, ਜਿੰਦੜੀ ਹੋ ਗਈ ਅੱਧੋਰਾਣੀ
ਇਹ ਹੈ ਸਮਕਾਲੀ ਬੰਦੇ ਦੀ, ਦੋ ਕੁ ਸ਼ਬਦਾਂ ਵਿਚ ਕਹਾਣੀ

ਤੁਰਿਆ ਸੀ ਤਾਂ ਤੇੜ ਸੀ ਮੇਰੇ
ਪਾਕ ਪਵਿੱਤਰ ਤਨ ਦੀ ਚਾਦਰ, ਉਜਲੇ ਉਜਲੇ ਮਨ ਦਾ ਚੋਲਾ
ਚੋਲੇ ਅੰਦਰ ਵਿਰਤੀ ਲਾ ਕੇ, ਬੈਠਾ ਸੀ ਇਕ ਜੱਤ ਅਭੋਲਾ
ਸੀਰਤ ਪੱਖੋਂ ਧੁਲਿਆ ਧੁਲਿਆ, ਸੂਰਤ ਪੱਖੋਂ ਭੋਲਾ ਭਲਾ
ਹੁਣ ਉਹ ਬੰਦਾ ਭੇਸ ਵਟਾ ਕੇ, ਆਪਣੇ ਆਪ ਤੋਂ ਅੱਖ ਚੁਰਾ ਕੇ
ਆਪਣੇ ਆਪ ਤੋਂ ਓਹਲਾ ਕਰ ਕੇ , ਤੁਰਿਆ ਜਾਵੇ ਛੋਹਲਾ ਛੋਹਲਾ

ਪਤਾ ਈ ਨਹੀਂ ਲੱਗਾ
ਗੁਜ਼ਰ ਗਿਆ ਕਦ ਸਿਰ ਉੱਤੋਂ, ਉਮਰ ਕਸ਼ੋਰ ਦਾ ਪਾਣੀ
ਹੁਸਨ ਜਵਾਨੀ ਮਾਪੇ ਤੁਰ ਗਏ, ਸੰਗੀ ਸਾਥੀ ਕਿਰਦੇ ਜਾਂਦੇ
ਪਲਾਂ ਛਿਣਾਂ ਦੀਆਂ ਵਿਰਲਾਂ ਥਾਣੀ

ਅਜੇ ਵੀ ਮੇਰੀ ਸੋਚ ਇਆਣੀ
ਫਟੇ ਪੁਰਾਣੇ ਵਸਤਰ ਪਾਈ, ਮਨ ਦੇ ਖੂਹ ਤੋਂ ਮਰ ਮਰ ਭਰਦੀ
ਇਕਲਾਪੇ ਦਾ ਗੰਧਲਾ ਪਾਣੀ
ਹਰਿਉ ਬੂਟ ਰਿਹੋ ਰੀ ਕੋਈ, ਆਸ ਨਾ ਛੱਡੇ ਇਹ ਮਰ ਜਾਣੀ। ○○

## ਬੀਮਾਰੀ ਦਾ ਘਰ

ਪਿਛਲੀ ਕੋਠੜੀ 'ਚੋਂ, ਮਿਲਿਆ ਹੈ ਅੱਧੋਰਾਣਾ ਚਰਖਾ
ਟੁੱਟੀ ਹੋਈ ਮਾਲ੍ਹ, ਉੱਧੜੇ ਹੋਏ ਗਲੋਟੇ
ਜੁੜੇ ਹੋਏ ਛੋਪੇ, ਅੱਧ-ਕੱਤੀ ਪੂਣੀ
ਮਰੀ ਹੋਈ ਚਰਖੇ ਦੀ ਘੂਕ, ਤੇ ਮਾਂ ਦੇ ਹੱਥਾਂ ਦੇ ਅੱਟਣ

ਅੱਧੋਰਾਣੇ ਸੰਦੂਕ ਚੋਂ, ਮਿਲੀ ਹੈ ਘਿਸੀ ਪਿਟੀ
ਮਾਂ ਦੀ ਖਰੇ ਸੋਨੇ ਦੀ ਮੁੰਦੀ
ਉੱਤੇ ਘਿਸਿਆ ਹੋਇਆ ਪਿਉ ਦਾ ਨਾਮ, ਤੇ ਮਾਂ ਦੇ ਅਰਮਾਨ

ਖੂੰਜੇ ਵਿਚ ਪਏ ਹਨ ਚੁੱਲ੍ਹੇ ਚੌਂਕੇ ਦੇ ਬਰਤਨ:
ਚਕਲਾ ਬੇਲਣਾ, ਸਾਗ ਵਾਲੀ ਤੌੜੀ
ਘਿਸੀ ਹੋਈ ਲੱਕੜ ਦੀ ਕੜਛੀ, ਪਿੱਤਲ ਦੀ ਪਰਾਤ
ਤੂਤ ਦੀਆਂ ਛਿਟੀਆਂ ਦਾ ਛਿੱਕੂ



ਸੁੱਕੀ ਰੋਟੀ ਦੇ ਟੁਕੜੇ ਤੇ ਮਾਂ ਦੀ ਮਹਿਕ

ਬੱਚੇ ਪੁੱਛਦੇ ਹਨ : "ਪਾਪਾ, ਕਿਉਂ ਫੋਲਦੈਂ
ਘੜੀ ਮੁੜੀ? ਹਨੇਰੀ ਕੋਠੜੀ"
"ਆਪਣਾ ਅਤੀਤ ਆਪਣੀ ਰਹੁਰੀਤ
ਅਪਣੀ ਵਿਰਾਸਤ
ਖੁੱਸਿਆ ਵਿਰਸਾ, ਮਾਂ ਦਾ ਚਿਹਰਾ"

"ਪਾਪਾ, ਨਾ ਖੋਲ੍ਹਿਆ ਕਰ ਕੋਠੜੀ ਦਾ ਦਰ
ਅੰਦਰੋਂ ਆਉਂਦੀ ਹੈ ਬੋਅ ਤੇ ਲੋਹੜੇ ਦੀ ਗਰਦ
ਮੈਲ਼ੇ ਹੁੰਦੇ ਨੇ ਗਲੀਚੇ, ਧੂੜ ਪੈਂਦੀ ਹੈ ਸੋਫਿਆਂ 'ਤੇ
ਨਾ ਖੋਲ੍ਹਿਆ ਕਰ ਕੋਠੜੀ ਦਾ ਦਰ
ਬੀਮਾਰੀ ਦਾ ਘਰ"○○

## ਸੰਸਕ੍ਰਿਤੀ ਦੀ ਖੱਡ

ਲੈਬ 'ਚ ਵੜਦਿਆਂ
ਕੋਟ ਤੋਂ ਪਹਿਲਾਂ ਸਿਰ, ਬੂਟਾਂ ਤੋਂ ਪਹਿਲਾਂ ਪੈਰ
ਦਸਤਨਿਆਂ ਤੋਂ ਪਹਿਲਾਂ ਹੱਥ ਉਤਾਰਦਾ ਹਾਂ

ਕੰਪਿਊਟਰ ਖੋਲ੍ਹਦਾ ਹਾਂ
ਕੋਡ ਯਾਦ ਕਰਨ ਲਈ ਸਿਰ ਖੁਰਕਦਾ ਹਾਂ
ਕਿੱਲੀ 'ਤੇ ਟੰਗਿਆ ਸਿਰ ਤਾਹਨਾ ਮਾਰਦਾ ਹੈ:
'ਪਈ ਨਾ ਮੇਰੀ ਲੋੜ!'
ਮੈਂ ਨ੍ਹੈਰੀ ਵੱਟ ਕੇ ਆਖਦਾ ਹਾਂ : 'ਬਕ ਬਕ ਨਾ ਕਰ।'

ਸਾਰਾ ਦਿਨ ਕੀ-ਬੋਰਡ 'ਤੇ ਨਚਾਉਂਦਾ ਉਂਗਲਾਂ ਦੇ ਪੋਟੇ
ਨਿੱਸਲ ਜਿਹਾ ਹੋ ਕੇ ਸਿਰ ਨੂੰ ਕਿੱਲੀਉਂ ਲਾਹ ਕੇ ਪਹਿਨਦਾ ਹਾਂ
ਸਿਰ ਨਹੋਰਾ ਮਾਰਦਾ ਹੈ: 'ਆਖਰ ਪਈ ਨਾ ਮੇਰੀ ਲੋੜ!'
'ਯਾਰ ਸਿਰ ਨਾ ਖਾ
ਤੈਨੂੰ ਤਾਂ ਕੇਵਲ ਬੰਦੇ ਵਰਗਾ ਲੱਗਣ ਲਈ ਪਹਿਨਦਾ ਹਾਂ
ਬਹੁਤਾ ਬੋਲਿਆ ਤਾਂ ਲਾਹ ਕੇ ਸੁੱਟ ਦਿਆਂਗਾ
ਬੁਦੀ ਪੁਰਾਣੀ ਸੰਸਕ੍ਰਿਤੀ ਦੀ ਖੱਡ ਵਿਚ'
ਸਿਰ ਕਹਿੰਦਾ ਹੈ: 'ਤੂੰ ਘਰ ਕਿੱਦਾਂ ਪਹੁੰਚੇਂਗਾ?' ○○

## ਨਵੇਂ ਯੁੱਗ ਦੀ ਭਾਸ਼ਾ

ਬੇਟਾ! ਸੂਰਦਾਸ ਨੂੰ ਜ਼ਰਾ ਸੜਕ ਪਾਰ ਕਰਾ ਦੇ
'ਡੋਂਟ ਬੌਦਰ ਮੀ ਓਲਡ ਮੈਨ'

ਪੁੱਤਰਾ! ਮਨਾਖੇ ਨੂੰ ਸੜਕ ਪਾਰ ਕਰਾ ਦੇ
'ਆਈ ਐਮ ਇਨ ਏ ਹਰੀ'

ਜਿਉਣ ਜੋਗਿਆ! ਅੱਖਾਂ ਤੋਂ ਆਤਰ ਬੰਦੇ ਨੂੰ ਸੜਕ ਲੰਘਾ ਦੇ
'ਮੂਵ ਯੂ ਬਾਸਟਰਡ'
ਕਰਮਾਂ ਵਾਲਿਆ! ਤੂੰ ਹੀ ਮਿਹਰ ਕਰ
ਨੇਤਰਹੀਣ ਨੂੰ ਸੜਕੋਂ ਪਾਰ ਲੈ ਚੱਲ
'ਫੱਕ ਯੂ"

ਪਤਾ ਨਹੀਂ ਕਿਹੜੀ ਬੋਲੀ ਬੋਲਦੇ ਨੇ ਇਹ ਜਿਉਣ ਜੋਗੇ
ਕੁੱਝ ਪੱਲੇ ਨਹੀਂ ਪੈਂਦਾ
ਕੋਲ ਖੜ੍ਹੇ ਮੰਗਤੇ ਨੇ ਕਿਹਾ, "ਬਜ਼ੁਰਗਾ! ਇਹ ਹੈ ਨਵੇਂ ਯੁੱਗ ਦੀ ਭਾਸ਼ਾ
ਇਨ੍ਹਾਂ ਨੂੰ ਗੋਲੀ ਮਾਰ
ਆ ਮੈਂ ਕਰਾਉਨਾਂ ਤੈਨੂੰ ਸੜਕ ਪਾਰ "○○

## ਵਕਤ ਦੀ ਸਾਜ਼ਿਸ਼

ਵਕਤ ਦੀ ਸਾਜ਼ਿਸ਼ ਹਾਂ ਮੈਂ ਹਾਲਾਤ ਦਾ ਬਲੀਦਾਨ ਹਾਂ
ਫੇਰ ਵੀ ਆਪਣੀ ਖ਼ੁਦੀ ਵਿਚ, ਮਸਰੂਫ਼ ਹਾਂ ਗ਼ਲਤਾਨ ਹਾਂ।

ਇਹ ਕੇਹੀ ਹਸਤੀ ਹੈ ਮੇਰੀ, ਤੇ ਕਿਸ ਤਰ੍ਹਾਂ ਦੀ ਹੋਂਦ ਹੈ
ਮਨਫ਼ੀ ਹਾਂ ਕਾਇਨਾਤ 'ਚੋਂ, ਸੁਨ-ਸਾਨ ਵਿਚ ਵਿਦਮਾਨ ਹਾਂ।

ਬਹੁਤ ਘਬਰਾਉਂਦਾ ਹੈ ਦਿਲ, ਇਹ ਜਾਣ ਕੇ ਇਹ ਸੋਚ ਕੇ
ਕਿ ਆਦਮੀ ਦੀ ਨਸਲ ਦੀ ਮੈਂ, ਵਿਗੜੀ ਹੋਈ ਸੰਤਾਨ ਹਾਂ।

ਦੇਹ ਦੀ ਕਿਰਦੀ ਰੇਤ 'ਤੇ, ਉੱਕਰੀ ਹੈ ਮੇਰੀ ਜ਼ਿੰਦਗੀ
ਯਾਦ ਕਿਉਂ ਰਹਿੰਦਾ ਨਹੀਂ, ਇਕ ਫੂਕ ਦਾ ਅਹਿਸਾਨ ਹਾਂ।

ਅੱਖਰਾਂ ਦੀ ਭੀੜ ਵਿਚ ਹੈ, ਖਿੰਡਿਆ ਪਿਆ ਮੇਰਾ ਵਜੂਦ
ਮੈਂ ਕਿਸੇ ਫ਼ਿਕਰੇ ਦੇ ਅੰਦਰ, ਸਹਿਮਿਆਂ ਅਗਿਆਨ ਹਾਂ।

ਬੁਰਕੀ ਬੁਰਕੀ ਖਾ ਰਹੀ ਹੈ, ਅਣਹੋਂਦ ਹੀ ਹੁਣ ਹੋਂਦ ਨੂੰ
ਆਪੇ ਹੀ ਹੁਣ ਮਹਿਮਾਨ ਹਾਂ, ਤੇ ਖ਼ੁਦ ਹੀ ਮੇਜ਼ਬਾਨ ਹਾਂ।

ਤਾਨ ਸਾਂ ਕਿਸੇ ਭੈਰਵੀ ਦੀ, ਮਲਹਾਰ ਦਾ ਸੁਰਤਾਲ ਸਾਂ
ਹੁਣ ਕਿਸੇ ਸੰਘੀ 'ਚ ਅਟਕੀ, ਬੇਸੁਰੀ ਜਹੀ ਤਾਨ ਹਾਂ।○○

**[ 1925 Los Altos Ave., Clovis, CA 93611 USA]**

# ਦੋ ਕਵਿਤਾਵਾਂ/ ਮੁਸ਼ਤਾਕ

## ਬਹੁਤ ਸੋਚਦਾਂ ਹਾਂ

ਬਹੁਤ ਸੋਚਦਾ ਹਾਂ
ਕਿ ਆਪਣੀ ਮੁਹੱਬਤ ਦੀ ਮਮਟੀ ਦੁਆਲੇ
ਬਹਾਰਾਂ ਤੇ ਰੰਗਾਂ ਦੇ ਜੰਗਲੇ ਬਣਾਵਾਂ
ਮੈਂ ਹਰ ਇਕ ਭੁਲੇਖਾ ਕਰਾਂ ਦਰਗੁਜ਼ਰ
ਤੇ ਕਿਆਮਤ ਦੇ ਭਾਂਬੜ ਮੈਂ ਮੱਥੇ ਸਜਾਵਾਂ!

ਮਗਰ, ਦਿਲ ਇਹ ਪਾਗ਼ਲ ਤਾਂ ਮੰਨਦਾ ਨਹੀਂ ਹੈ
ਇਹ ਮੇਰੀ ਮੁਹੱਬਤ ਤਾਂ ਫੁੱਲਾਂ ਦੀ ਖੁਸ਼ਬੋ
ਕਿਸੇ ਚਾਨਣੀ ਦੇ ਇਹ ਪੈਰਾਂ ਦੀ ਕਨਸੋਅ
ਇਹ ਕੰਜ ਕੰਵਾਰੀ ਤੜਕੇ ਦੀ ਇਕ ਲੋਅ
ਬੁੱਲ੍ਹਾਂ 'ਚ ਡੱਕੀ ਇਹ ਚੂੰਢੀ ਦੀ ਪੀੜਾ
ਕਿਸੇ ਚੁੱਲ੍ਹੇ ਉਹਲੇ ਦਾ ਇਹ ਮਿੰਨ੍ਹਾ ਹਾਸਾ!

ਮਗਰ, ਫੇਰ ਸੀਨੇ 'ਚ ਧੁਖਦੀ ਹੈ ਧੂਣੀ
'ਹਾਫ਼ਿਜ਼' ਤੇ 'ਸਾਅਦੀ' ਬੜਾ ਸ਼ੋਰ ਪਾਉਂਦੇ:
'ਜੋ ਬੁੱਕਾਂ 'ਚ ਆਵੇ ਜੋ ਅੱਖੀਂ ਸਮਾਵੇ
ਜੋ ਸਾਹਾਂ ਦੇ ਜੰਗਲਾਂ ਦੇ ਝੁੰਡਾਂ 'ਚ ਗਾਵੇ
ਜੋ ਗੰਗਾ ਦੇ ਤੱਟ 'ਤੇ ਤਲੀਆਂ ਸਜਾਵੇ
ਉਹ ਮਮਟੀ ਨਹੀਂ, ਹਾਂ ਉਹ ਮਮਟੀ ਨਹੀਂ
ਉਹ ਕੈਦਗਾਹ ਕਹਾਵੇ
ਗ਼ੁਲਾਮਾਂ ਦੀ ਬਸਤੀ ਦੀ ਕਤਲਗਾਹ ਬਣ ਜਾਵੇ।'

ਤਾਹੀਂ, ਮੇਰੀ ਮੁਹੱਬਤ ਦੀ ਮਮਟੀ
ਜ਼ਮਾਨੇ ਤੋਂ ਦਿਸਦੀ ਹੈ ਖੰਡਰਾਂ ਦੀ ਢੇਰੀ
ਕਿਸੇ ਨਿਪੁੱਤੀ ਇੱਛਰਾਂ ਜਿਹੀ
ਨਿਪੱਤੀ, ਨਿਖੱਤੀ, 'ਕੱਲੀ ਕੇਰੀ!!○○

## ਨਕਸ਼ਾ

ਕੰਧ 'ਤੇ ਲਟਕਦੇ ਨਕਸ਼ੇ ਵਿਚ
ਆਪਣੇ ਬੱਚੇ ਨੂੰ ਉਂਗਲੀ ਧਰਕੇ
ਆਪਣਾ ਜਨਮ ਸਥਾਨ ਦਿਖਾਉਂਦਾ ਹਾਂ

ਉਹ ਹੈਰਾਨੀ ਭਰੇ ਹਾਸੇ ਨਾਲ ਉੱਚੇ ਸਵਰ 'ਚ ਕਹਿੰਦਾ ਹੈ:
" ਤੂੰ ਬਾਪੂ ਓਥੇ ਜੰਮਿਆ ਸੀ?
ਓਥੇ? ਦੁਸ਼ਮਣ ਦੇਸ਼ ਵਿਚ?"

ਮੇਰਾ ਸਾਹ ਸੁੱਕ ਜਾਂਦਾ ਹੈ!
ਆਪਣੇ ਅਤੇ ਦੁਸ਼ਮਣ ਦੇਸ਼ ਦੇ ਅਰਥ
ਮੈਂ ਪੜ੍ਹਿਆ ਲਿਖਿਆ ਮੂਰਖ ਕੀ ਜਾਣਾਂ?
ਮੈਂ ਕੀ ਜਾਣਾਂ ਕਿ ਟੈਗੋਰ ਜਾਂ ਇਕਬਾਲ
ਮੁਜ਼ੱਫਰ ਅਹਿਮਦ ਜਾਂ ਫ਼ੈਜ਼ ਦੀ ਸਿਆਹੀ ਦਾ ਰੰਗ ਕਿਹੜਾ ਸੀ?
ਨੂਰ ਜਹਾਂ ਜਾਂ ਸੁਰਿੰਦਰ ਕੌਰ ਦਾ ਉਸਤਾਦ ਕਿਹੜਾ ਸੀ?
ਮਹਿੰਦੀ ਹਸਨ ਅਤੇ ਜਗਜੀਤ ਸਿੰਘ ਨੇ
ਸੰਗੀਤ ਦੀ ਸਿੱਖਿਆ ਕਿੱਥੋਂ ਲਈ?
ਮੈਂ ਕੀ ਜਾਣਾਂ?

ਮੈਂ ਤੇ ਸ਼ਾਮੀਂ ਇਕ ਦੇਸ਼ ਵਿਚ ਸੁੱਤਾ ਸਾਂ
ਜਾਂ ਅੱਖ ਖੁਲ੍ਹੀ ਤਾਂ ਲੋਕੀਂ ਉਸਨੂੰ

ਦੁਸ਼ਮਣ ਦੇਸ਼ ਕਹਿਕੇ ਸ਼ੋਰ ਪਾ ਰਹੇ ਸਨ

ਮੈਂ ਮੂਰਖ ਪੁਰਾਣੇ ਸ਼ਾਸਤਰ ਪੜ੍ਹਨ ਦਾ ਸ਼ੁਦਾਈ
ਹੁਣ ਨਵੇਂ ਨਕਸ਼ਿਆਂ ਨੂੰ ਵਾਚਣ ਪਰਖਣ ਤੋਂ ਅਸਮਰੱਥ ਹਾਂ
ਸ਼ਾਇਦ ਤਾਹੀਂ ਮੈਂ ਅੱਜ ਦੇ ਆਪਣੇ ਦੇਸ਼ ਦੇ ਉਸ ਸ਼ਹਿਰ ਵਿਚ
ਜਿੱਥੇ ਮੈਂ ਸੱਤ ਸਾਲ ਪੜ੍ਹਾਈ ਕੀਤੀ
ਸਰਕਾਰੀ ਨੌਕਰੀ ਕੀਤੀ, ਸੈਂਕੜੇ ਦੋਸਤ ਬਣਾਏ
ਅੱਜ ਉਸੇ ਸ਼ਹਿਰ ਦੀ ਪੁਲਿਸ ਦੀਆਂ ਨਜ਼ਰਾਂ ਵਿਚ
ਮੈਂ ਦੁਸ਼ਮਣ ਦੇਸ਼ ਦਾ ਜਾਸੂਸ ਹਾਂ?

ਪੁਲਿਸ ਦੇ ਸਵਾਲਾਂ ਤੋਂ ਅੱਕ ਕੇ
ਮੈਂ ਹੋਟਲ ਦੇ ਕਮਰੇ ਵਿਚ ਲਟਕੇ
ਨਕਸ਼ੇ ਨੂੰ ਪਾੜ ਕੇ ਸੁੱਟ ਦਿੰਦਾ ਹਾਂ
ਉਸ ਦਿਨ ਤੋਂ ਮੈਨੂੰ ਆਪਣੇ ਦੇਸ਼ ਦਾ ਨਕਸ਼ਾ
ਦੁਸ਼ਮਣ ਦੇਸ਼ ਦੇ ਨਕਸ਼ੇ ਜਿਹਾ ਹੀ ਦਿਸਦਾ ਹੈ।○○

[25 Findhorn Ave., Hayes, Middx. U.K. UB4 0DG]

## ਦਰਦ ਦੇਸ਼ ਦਾ/ਲਖਵਿੰਦਰ ਜੌਹਲ

ਕਣ ਕਣ ਕਰ ਕੇ ਸਾਂਭੀ ਬੈਠੇ
ਦਰਦ ਦੇਸ਼ ਦਾ ਸਾਡੇ ਦੀਦੇ
ਸਦੀਆਂ ਸਦੀਆਂ...

ਸਦੀਆਂ ਸਦੀਆਂ
ਜਗਦੇ-ਬੁਝਦੇ ਚਿੰਤਨ-ਜੁਗਨੂੰ
ਅੱਖਾਂ ਦਾ ਅੰਧਕਾਰ ਵਧਾਉਂਦੇ...

ਸਦੀਆਂ ਸਦੀਆਂ ਤਾਜ ਬਿਖਰਦੇ
ਬਲਦੇ ਜੰਗਲ ਘੋਰ ਸੰਨਾਟੇ...
ਦੇਸ਼ ਵਿਚਾਰਾ ਬਣਕੇ ਬੁੱਢਾ ਸ਼ੇਰ ਦੌੜਦਾ
ਜੰਗਲ ਜੰਗਲ-ਵਾਦੀ ਵਾਦੀ...

ਚੜ੍ਹਦਾ ਸੂਰਜ ਡੁੱਬਦਾ ਦਿਸੇ, ਡੁੱਬਦਾ ਸੂਰਜ ਮਰਦਾ...
ਸੂਰਜ ਦਾ ਰੱਥ ਖਿੱਚਣ ਵਾਲੇ, ਸਾਰੇ ਘੋੜੇ ਹੋ ਗਏ ਨਿੱਸਲ
ਕੌਣ ਵੰਡਾਵੇ ਦਰਦ ਦੇਸ਼ ਦਾ?
ਬੁੱਢੇ ਸ਼ੇਰ ਦੇ ਜ਼ਖ਼ਮਾਂ ਉੱਤੇ ਕਿਹੜਾ ਮਲ੍ਹਮ ਲਾਵੇ?
ਸੁੱਤੀ ਕਾਇਆ ਕੌਣ ਜਗਾਵੇ?

ਜੰਗਲ ਜੰਗਲ ਪਰਬਤ ਪਰਬਤ
ਸਦੀਆਂ ਸਦੀਆਂ ਪੈਰ ਤੁਰੇ ਨੇ ਮੁਕਤੀ ਭਾਲਣ...
ਪੱਲੇ ਬੰਨ੍ਹ ਸੰਵਾਦ ਪੋਟਲੀ, ਮੱਥੇ ਵਿਚ ਗਿਆਨ ਦੀ ਗੰਗਾ
ਸਦੀਆਂ ਭਰੀ ਉਡਾਰੀ, ਕਿੰਨੀ ਵਾਰੀ ਲੰਮੀ ਸਾਰੀ...



ਚਹੁੰ ਕੂੰਟਾਂ ਦਾ ਚਾਨਣ ਚੁਰਾ ਕੇ
ਚਿੰਤਨ-ਜੋਤ ਜਗਾਈਏ ਕਿੱਦਾਂ?...
ਆਦਿ ਕਾਲ ਤੋਂ ਸਰਬਕਾਲ ਤਕ ਫ਼ੈਲੇ ਚਿੰਤਨ ਰੰਗ-ਬਰੰਗੇ
ਰੰਗ ਬਰੰਗੇ ਰੰਗਾਂ ਵਿਚੋਂ ਕਿਹੜਾ ਰੰਗ ਦਰਕਾਰ...?
ਦੀਦੇ ਕਰਨ ਵਿਚਾਰ...

ਬੁੱਢੇ ਸ਼ੇਰ ਦੇ ਜ਼ਖ਼ਮਾਂ ਉੱਤੇ ਕਿਹੜਾ ਮਲ੍ਹਮ ਲਾਵੇ?
ਸੁੱਤੀ ਕਾਇਆ ਕੌਣ ਜਗਾਵੇ? ਦੀਦੇ ਕਰਨ ਵਿਚਾਰ ○○

[20/75, ਗਾਰਡਨ ਕਲੋਨੀ, ਮਾਡਲ ਟਾਊਨ, ਜਲੰਧਰ]

## ਡੌਰ-ਭੌਰੀ/ਗੁਰਨਾਮ ਢਿੱਲੋਂ

ਮੈਂ ਤਾਂ ਉਸ ਨੂੰ ਬਹੁਤ ਵਾਰੀ ਆਖਿਆ ਸੀ
ਰੌਂ ਹੈ ਬਿਜਲੀ ਦੀ ਇਸ ਵਿਚ, ਅਤੇ ਤਾਰ ਨਗਨ ਹੈ
ਜਿਸ ਵੀ ਇਸ ਨੂੰ ਹੱਥ ਲਾਇਆ
ਹਾਏ! ਵੀ ਕਹਿ ਕਦੇ ਸਕਿਆ ਨਹੀਂ

ਮੈਂ ਤਾਂ ਸਮਝਾਇਆ ਬੜਾ ਸੀ
ਵਲਵਲੇ ਹਨ-ਏਨੀਆਂ ਜਰਬਾਂ ਨਾ ਦੇ
ਖੁੱਲ੍ਹੀਆਂ ਨਾ ਛੱਡ ਵਾਗਾਂ
ਹਿਰਨੀਆਂ ਦੇ ਸਿੰਗਾਂ 'ਤੇ ਨਹੀਂ ਚੜ੍ਹੀਦਾ

ਮੈਂ ਬੜਾ ਦੱਸਦਾ ਰਿਹਾ ਸੀ
ਸ਼ਾਹਸਵਾਰ ਬਣਨ ਤੋਂ ਪਹਿਲਾਂ ਹਮੇਸ਼ਾ
ਕਾਠੀ ਪਾਉਣੀ, ਰਕਾਬ ਦੇ ਵਿਚ ਪੈਰ ਰੱਖਣਾ
ਤੇ ਪਲਾਕੀ ਮਾਰਨੀ ਵੀ ਸਿੱਖਣੀ ਹੈ ਚਾਹੀਦੀ

ਮੈਂ ਤਾਂ ਕਹਿ ਕਹਿ ਥੱਕ ਗਿਆ ਸੀ
ਫਾਸਟ ਲੇਨ ਵਿਚ ਨਾ ਗੱਡੀ ਚਲਾ
ਗੱਡੀ ਨੇ ਵੀ ਖੜਕ ਜਾਣਾ, ਤੇਲ ਵੀ ਬਹੁਤਾ ਬਲੇਗਾ
ਕਿਹੜੀ ਗੱਲ ਦੀ ਕਾਹਲ ਹੈ?

ਮੈਂ ਸੀ ਖਬਰਦਾਰ ਕੀਤਾ
ਗਿਣਤੀਆਂ ਦਾ ਮਿਣਤੀਆਂ ਦਾ ਭੇਦ ਪਾ
ਦੋ ਗੁਣਾਂ ਪੰਜ ਨੂੰ ਨਾ ਵੀਹ ਗਿਣ
ਵਾਅ-ਵਰੋਲਿਆਂ ਦੇ ਕੁੱਛੜ ਚੜ੍ਹਕੇ, ਨਾ ਵਕਤ ਦੀ ਰਫ਼ਤਾਰ ਮਿਣ

ਏਸ ਤੋਂ ਵੱਧ ਉਸਨੂੰ ਮੈਂ ਕੀ ਕਹਿੰਦਾ
ਰਾਤ ਨੂੰ ਨਾ ਦਿਨ ਸਮਝ, ਵਿਖ ਨੂੰ ਨਾ ਸ਼ਹਿਦ ਜਾਣ
ਰਾਹ-ਖਹਿੜੇ ਘਾਤ ਲਾ ਕੇ ਸ਼ੋਭਦੇ ਸ਼ੈਤਾਨ ਹਨ
ਜ਼ਿੰਦਗੀ ਨਹੀਂ ਮੌਤ ਦਾ ਸਾਮਾਨ ਹਨ

ਪਰ ਉਹ ਮੈਨੂੰ ਸੀ ਆਪਣੇ ਰਾਹ ਦਾ ਪਰਬਤ ਸਮਝਦੀ

ਦੁਸ਼ਮਣਾਂ ਦੇ ਵਾਂਗ ਸੀ ਉਹ ਵੱਲ ਮੇਰੇ ਦੇਖਦੀ

ਹੁਣ ਜਦੋਂ ਹੈ ਕੋਈ ਉਹਦੀ ਜ਼ਿੰਦਗੀ ਸੰਗ ਖੇਡ ਗਿਆ
ਰਸ ਪੀ ਕੇ ਜਿਵੇਂ ਛਿਲੜ ਸੜਕ ਉੱਤੇ ਸੁੱਟ ਗਿਆ
ਹਸਰਤਾਂ ਦਾ ਜਿਵੇਂ ਦਰਪਨ ਟੁੱਟ ਗਿਆ

ਅੱਜ ਕੱਲ੍ਹ ਉਹ
ਤਿੜਕ ਗਈ ਖਿੜਕੀ ਦੇ ਕਾਲੇ ਪਰਛਾਵੇਂ 'ਚੋਂ
ਗੁਜ਼ਰ ਰਹੇ ਸਾਰੇ ਰਾਹੀਆਂ ਵੱਲ
ਡੌਰ-ਭੌਰੀ ਤੱਕ ਰਹੀ ਹੈ! ਡੌਰ-ਭੌਰੀ ਤੱਕ ਰਹੀ ਹੈ!।○○

[39 Bullscopse Lane, Horndean, Waterlooville, Hants, U.K. PO8 9RA]

## ਗ਼ਜ਼ਲ/ ਕਮਲਨੇਤਰ

ਬਲ਼ੇ ਖ਼ੁਦ ਤਾਂ ਹਨੇਰੇ ਨੂੰ ਮਗਰ ਦੀਵਾ ਦੁਆ ਦੇਵੇ।
ਇਹ ਆਪਣੀ ਅੱਗ 'ਚੋਂ ਸੁੱਤੀ ਰਾਤ ਦੀ ਕਿਸਮਤ ਜਗਾ ਦੇਵੇ।

ਨਜ਼ਰ ਨੂੰ ਨ੍ਹੇਰ ਵਿਚ ਦੇਖਣ ਦਾ ਜਾਦੂ ਬਖ਼ਸ਼ਦੈ ਦੀਵਾ,
ਤੇ ਇਹ ਦਰਵੇਸ਼ ਚਾਨਣ ਬਣਨ ਦੀ ਅੱਗ ਨੂੰ ਕਲਾ ਦੇਵੇ।

ਉਠਾ ਕੇ ਲਾਟ ਦਾ ਖ਼ੰਜਰ, ਕਰੇ ਦੋ-ਫਾੜ ਨ੍ਹੇਰੇ ਨੂੰ
ਸਮੇਂ ਨੂੰ ਆਪਣੀ ਹਸਤੀ ਦਾ ਇਵੇਂ ਦੀਵਾ ਪਤਾ ਦੇਵੇ।

ਨਹੀਂ ਸੰਜੀਦਗੀ ਕਮ ਰਾਤ ਦੀ ਕਰਦਾ ਕਦੇ ਦੀਵਾ
ਇਹ ਮੱਧਮ ਰੌਸ਼ਨੀ ਦੀ ਰਾਤ ਨੂੰ ਤਾਂ ਹੀ ਫਿਜ਼ਾ ਦੇਵੇ।

ਦਵੇ ਚਾਨਣ ਦਾ ਦਰਜਾ ਨ੍ਹੇਰ ਨੂੰ ਜਦ ਵੀ ਬਲ਼ੇ ਦੀਵਾ
ਹਨੇਰੇ ਨੂੰ ਇਵੇਂ ਦੀਵਾ ਅਜਬ ਇਕ ਹੌਂਸਲਾ ਦੇਵੇ।

ਪੜ੍ਹੋ ਕੁਝ ਵੀ, ਲਿਖੋ ਕੁਝ ਵੀ, ਜਦੋਂ ਦੀਵਾ ਬਲ਼ੇ, ਯਾਰੋ!
ਹਨੇਰੇ ਨੂੰ ਸਫ਼ਾ ਚਾਨਣ ਦਾ ਇਉਂ ਦੀਵਾ ਬਣਾ ਦੇਵੇ।

'ਮੁਬਾਰਕ' ਰਾਤ ਨੂੰ ਆਖੇ, ਹਨੇਰੇ ਨੂੰ ਦਵੇ ਚਿਹਰਾ
ਇਵੇਂ ਦੀਵਾ ਖੁਸ਼ੀ ਦਾ ਰਾਤ ਨੂੰ ਸ਼ੀਸ਼ਾ ਵਿਖਾ ਦੇਵੇ।

ਹਨੇਰੇ ਵਿਚ ਇਹ ਹੋਵੇ ਪੇਸ਼ ਇਕ ਚਾਨਣ ਦੇ ਸੁਰ ਵਾਂਗੂੰ
ਤੇ ਰੁਤਬਾ ਗੀਤ ਦਾ ਨ੍ਹੇਰੇ ਨੂੰ ਦੀਵਾ, ਬਲ਼ ਦਿਵਾ ਦੇਵੇ।

ਹੈ ਦੀਵਾ ਦਰਦ ਰਾਤਾਂ ਦਾ ਤੇ ਦੀਵਾ ਮਾਣ ਨ੍ਹੇਰੇ ਦਾ
ਅਜਬ ਇਕ ਜ਼ਿੰਦਗੀ ਦੋਹਰੀ ਇਵੇਂ ਦੀਵਾ ਬਿਤਾ ਦੇਵੇ।

ਵੰਡਾਵੇ ਦਰਦ ਰਾਤਾਂ ਦਾ ਤੇ ਮੰਗੇ ਖ਼ੈਰ ਨ੍ਹੇਰੇ ਦੀ
ਬਲ਼ੇ ਦੀਵਾ ਜਾਂ ਰਾਤਾਂ ਨੂੰ ਜਨਮ ਇਕ ਦੂਸਰਾ ਦੇਵੇ।

ਬਲ਼ੇ ਰਾਹਾਂ 'ਚ ਦੀਵਾ, ਰਾਹ 'ਤੇ ਰੱਖੇ ਨ੍ਹੇਰੇ ਨੂੰ ਸੁੱਚੇ
ਤੇ ਭਟਕਣ ਵਾਲਿਆਂ ਨੂੰ ਰੌਸ਼ਨੀ ਦਾ ਵਾਸਤਾ ਦੇਵੇ।○○

[3084/1, ਸੈਕਟਰ 38-ਡੀ, ਚੰਡੀਗੜ੍ਹ]



## ਡਰ

### ਜਿੰਦਰ

ਥੋੜ੍ਹੇ ਕੁ ਚਿਰ ਲਈ ਮੈਨੂੰ ਨੀਂਦ ਦੀ ਝਪਕੀ ਆਈ ਹੈ। ਇਕ ਚਿਹਰਾ ਦਿਸਦਾ ਹੈ। ਬੁਰੀ ਤਰ੍ਹਾਂ ਜ਼ਖ਼ਮੀ ਹੋਇਆ। ਲਹੂ 'ਚ ਲਥਪਥ। ...ਹੱਥ ਦਾ ਵੱਢਿਆ ਹੋਇਆ ਅੰਗੂਠਾ... । ਇਕ ਪਾਸੇ ਕੰਨ ਪਿਆ। ...ਇਕ ਹੋਰ ਪਾਸੇ ਗੁੱਟ। ...ਗੋਡੇ ਦੀ ਚੱਪਣੀ। ...ਫਿਰ ਇਹ ਚਿਹਰਾ ਅਜੇ ਦੀ ਸ਼ਕਲ ਅਖ਼ਤਿਆਰ ਕਰ ਲੈਂਦਾ ਹੈ। ਚੀਕਾਂ ਮਾਰਦਾ ਹੈ, "ਮੈਨੂੰ ਬਚਾਉ। ਕੋਈ ਹੈ ਤਾਂ ਮੈਨੂੰ ਬਚਾਉ। ਬਚਾਉ...ਬਚਾਉ...ਬਚਾਉ...।" ਮੈਂ ਆਲੇ ਦੁਆਲੇ ਹੱਥ ਮਾਰਦਾ ਹੋਇਆ ਉੱਠ ਬੈਠਦਾ ਹਾਂ। ਸ਼ਾਇਦ ਮੇਰੀ ਚੀਕ ਵੀ ਨਿਕਲ ਗਈ ਹੈ। ਮੇਰਾ ਇਕ ਹੱਥ ਜ਼ੋਰ ਦੀ ਮਨਜੀਤ ਦੀਆਂ ਛਾਤੀਆਂ 'ਤੇ ਲੱਗ ਗਿਆ ਹੈ। ਉਹ ਦਰਦ ਨਾਲ 'ਕੱਠੀ ਮੁੱਠੀ ਹੋ ਗਈ ਹੈ। ਖਿਝ ਨਾਲ ਕਹਿੰਦੀ ਹੈ, "ਕਮਲੇ ਹੋ ਗਏ ਹੋ।" ਖੱਬੀ ਛਾਤੀ ਨੂੰ ਫੜੀ-ਫੜੀ ਮੇਰੇ ਵੱਲ ਨੂੰ ਹੁੰਦੀ ਹੈ। ਮੇਰੇ ਤੇਜ਼ ਚਲਦੇ ਸਾਹਾਂ ਨੂੰ ਮਹਿਸੂਸਦਿਆਂ ਹੋਇਆਂ ਉਹ ਆਪਣੇ ਦਰਦ ਨੂੰ ਭੁੱਲ ਜਾਂਦੀ ਹੈ। ਉਹ ਘਬਰਾ ਜਾਂਦੀ ਹੈ। ਪੁੱਛਦੀ ਹੈ, "ਕੀ ਹੋਇਆ?" "ਕੁਝ ਨ੍ਹੀਂ।" ਦੱਸਦਾ ਹਾਂ। ਉਹ ਫੇਰ ਪੁੱਛਦੀ ਹੈ, "ਤੁਹਾਡੇ ਦਿਲ ਦੀ ਧੜਕਣ ਦੱਸਦੀ ਆਂ ਕਿ ਤੁਸੀਂ ਡਰੇ ਹੋਏ ਹੋ।" ਮੈਂ ਹਨੇਰੇ 'ਚ ਚਹੁੰ ਪਾਸੀਂ ਨਜ਼ਰਾਂ ਘੁੰਮਾਉਂਦਾ ਹਾਂ। ਸਿਰ 'ਚ ਜ਼ੋਰ-ਜ਼ੋਰ ਦੀ ਉਂਗਲਾਂ ਫੇਰਦਾ ਹਾਂ। ਸੁਰਤ ਸੰਭਾਲਦਾ ਹਾਂ। ਪਹਿਲਾਂ ਨਾਲੋਂ ਕਾਇਮ ਹੁੰਦਾ ਹਾਂ। ਮੈਂ ਆਪਣੇ ਸੁਪਨੇ ਬਾਰੇ ਦੱਸਦਾ ਹਾਂ। ਉਹ ਟਿਊਬ ਜਗਾ ਦਿੰਦੀ ਹੈ। ਕਹਿੰਦੀ ਹੈ, "ਮੈਂ ਤੁਹਾਨੂੰ ਕਿੰਨੀ ਵਾਰ ਕਿਹਾ ਕਿ ਸੌਣ ਲੱਗਿਆਂ ਸਿਰਹਾਣੇ ਵਾਲੇ ਪਾਸੇ ਜੁੱਤੀ ਮੂਧੀ ਮਾਰ ਲਿਆ ਕਰੋ। ਫੇਰ ਮਾੜੇ ਸੁਪਨੇ ਨ੍ਹੀਂ ਆਉਂਦੇ। ਇਹ ਤਰੀਕਾ ਮੈਨੂੰ ਮਾਤਾ ਜੀ ਨੇ ਦੱਸਿਆ ਸੀ। ਇਹਦੇ ਨਾਲ ਫਰਕ ਪੈਂਦਾ ਆ। ਮੇਰਾ ਤਾਂ ਚੇਤਾ ਮਾੜਾ। ਤੁਹਾਥੋਂ ਐਨਾ ਵੀ ਕੰਮ ਨ੍ਹੀਂ ਹੁੰਦਾ।" ਮੈਂ ਉਸ ਦੇ ਚਿਹਰੇ ਵੱਲ ਦੇਖਦਾ ਹਾਂ। ਉਹ ਡਰੀ ਹੋਈ ਹੈ। ਮੈਥੋਂ ਵੀ ਜ਼ਿਆਦਾ।

ਮੈਂ ਉਸਨੂੰ ਪੁੱਛਦਾ ਹਾਂ, "ਤੈਨੂੰ ਇਨ੍ਹੀਂ ਦਿਨੀਂ ਕਿਹੋ ਜਿਹੇ ਸੁਪਨੇ ਆਉਂਦੇ ਆ?"

ਉਹ ਦੱਸਦੀ ਹੈ, "ਮੈਨੂੰ ਰਾਤੀਂ ਨ੍ਹੀਂ ਦਿਨੇ ਸੁਪਨੇ ਆਉਂਦੇ ਆ। ਅਜੀਬੋ ਗਰੀਬ। ਅੱਜ ਦੁਪਹਿਰ ਦਾ ਹੀ ਸੁਣ ਲਉ। ਮੇਰੀ ਮਾੜੀ ਕੁ ਝਪਕੀ ਲੱਗੀ ਸੀ ਕਿ ਆਹ ਸੁਪਨਾ ਆਇਆ ਸੀ...ਮੈਂ ਤੇ ਬਲਰਾਜ ਕਿਤੇ ਜਾ ਰਹੇ ਆਂ। ਅਗਲੇ ਸਟੇਸ਼ਨ ਤੋਂ ਅਜੇ ਵੀ ਗੱਡੀ 'ਚ ਆ ਚੜ੍ਹਦਾ ਆ। ਗੱਡੀ ਬਹੁਤ ਤੇਜ਼ ਜਾ ਰਹੀ ਆ। ਫੇਰ ਗੱਡੀ ਦੀ ਥਾਂ ਝੋਟਾ ਆ ਜਾਂਦਾ ਆ। ਸੰਨਤੋੜ ਦੌੜਦਾ। ਪਾਗਲ ਹੋਇਆ। ਮੈਂ ਚੀਕਾਂ ਮਾਰਦੀ ਆਂ। ਬਚਾਓ-ਬਚਾਓ। ਫੇਰ ਅਜੀਬ ਜਿਹਾ ਬੰਦਾ ਦਿਸਦਾ ਆ। ਉਹਦੇ ਹੱਥ 'ਚ ਹੋਰ ਹੀ ਤਰ੍ਹਾਂ ਦਾ ਤੇਜ਼ ਜਿਹਾ ਹਥਿਆਰ ਆ। ਉਹ ਰਾਖ਼ਸ਼ਾਂ ਵਾਂਗੂ ਹੱਸਦਾ ਆ। ਅਜੈ ਤੇ ਬਲਰਾਜ ਨੂੰ ਖਾਣ ਲਈ ਆਪਣਾ ਮੂੰਹ ਖੋਲ੍ਹਦਾ ਆ। ਮੇਰੀ ਚੀਕ ਨਿਕਲ ਜਾਂਦੀ ਆ। ਫੇਰ ਮੇਰੀ ਅੱਖ ਖੁੱਲ੍ਹ ਜਾਂਦੀ ਆ। ਮੁੜ ਕੇ ਨੀਂਦ ਨ੍ਹੀਂ ਆਉਂਦੀ। ਇਹ ਪਤਾ ਨ੍ਹੀਂ ਕਿਉਂ ਹੁੰਦਾ।"

ਅਕਸਰ ਹੀ ਮੈਨੂੰ ਅਜਿਹੇ ਸੁਪਨੇ ਆਉਂਦੇ ਹਨ। ਕਈ ਤਾਂ ਅਜਿਹੇ ਹੁੰਦੇ ਹਨ ਜਿਨ੍ਹਾਂ ਦਾ ਕੋਈ ਸਿਰ ਪੈਰ ਨਹੀਂ ਹੁੰਦਾ। ਊਟ ਪਟਾਂਗ ਜਿਹੇ। ਕਈ ਥਾਵਾਂ ਮੇਰੀਆਂ ਦੇਖੀਆਂ ਹੁੰਦੀਆਂ ਹਨ। ਕਈ ਨਹੀਂ। ਕਈ ਚਿਹਰਿਆਂ ਨੂੰ ਮੈਂ ਜਾਣਦਾ ਹਾਂ। ਕਈਆਂ ਨੂੰ ਬਿਲਕੁਲ ਹੀ ਨਹੀਂ। ਪਰ ਇਕ ਗੱਲ ਅਵੱਸ਼ ਹੈ ਕਿ ਇਨ੍ਹਾਂ 'ਚ ਇਕ ਅੱਧ ਨੌਜਵਾਨ ਹੁੰਦਾ ਹੈ ਜਿਸ ਦੀ ਸ਼ਕਲ ਅਜੈ ਜਾਂ ਬਲਰਾਜ ਨਾਲ ਜਾ ਮਿਲਦੀ ਹੈ। ਮੈਨੂੰ ਯਕਦਮ ਜਾਗ ਆ ਜਾਂਦੀ ਹੈ। ਫੇਰ ਕਿੰਨਾ ਚਿਰ ਨੀਂਦ ਨਹੀਂ ਆਉਂਦੀ। ਮੈਂ ਆਪਣੇ ਮਾੜੇ ਸੁਪਨਿਆਂ ਬਾਰੇ ਮਨਜੀਤ ਨੂੰ ਬਹੁਤ ਘੱਟ ਦੱਸਦਾ ਹਾਂ। ਉਹ ਵੀ ਨਹੀਂ ਦੱਸਦੀ। ਪਿਛਲੇ ਕੁਝ ਸਾਲਾਂ ਤੋਂ ਉਹ ਵੀ ਮੇਰੇ ਵਾਂਗ ਭਰਵੀਂ ਨੀਂਦ ਨਹੀਂ ਸੌਂਦੀ। ਮੈਂ ਇਕ ਦਿਨ ਉਹਨੂੰ ਇਸ

ਬਾਰੇ ਪੁੱਛਿਆ ਸੀ ਤਾਂ ਉਸ ਆਪਣੀ ਚਿੰਤਾ ਜ਼ਾਹਿਰ ਕੀਤੀ ਸੀ, "ਮੁੰਡੇ ਸੈੱਟ ਹੋ ਜਾਣ। ਵਿਆਹੇ ਜਾਣ। ਸਾਡੀ ਚਿੰਤਾ ਮੁੱਕ ਜਾਵੇਗੀ। ਆਪਣੇ ਜੋਗੇ ਹੋ ਜਾਣ। ਸਾਨੂੰ ਭਾਵੇਂ ਕੱਖ ਨਾ ਦੇਣ।"

ਮੈਂ ਉਸ ਨੂੰ ਸੁਰਿੰਦਰਪਾਲ ਦੇ ਬੇਟੇ ਜੈਪਾਲ ਨਾਲ ਵਾਪਰੇ ਹਾਦਸੇ ਬਾਰੇ ਦੱਸਦਾ ਹਾਂ। ਸੁਰਿੰਦਰਪਾਲ ਮੇਰਾ ਕੁਲੀਗ ਹੈ। ਉਹਨੇ ਅਪਨੈਂਡਿਕਸ ਦਾ ਅਪ੍ਰੇਸ਼ਨ ਪਟੇਲ ਹਸਪਤਾਲ ਤੋਂ ਕਰਵਾਇਆ ਸੀ। ਕਲ੍ਹ ਰਾਤ ਜੈਪਾਲ ਹਸਪਤਾਲ ਤੋਂ ਵਾਪਸ ਆ ਰਿਹਾ ਸੀ। ਰਾਤ ਦੇ ਬਾਰਾਂ ਵਜੇ ਸਨ। ਜਦੋਂ ਜੈਪਾਲ ਬਸ ਸਟੈਂਡ ਤੋਂ ਕਰਤਾਰ ਨਗਰ ਚੌਕ ਵੱਲ ਜਾ ਰਿਹਾ ਸੀ ਤਾਂ ਅੱਗੋਂ ਤਿੰਨ ਜਣਿਆਂ ਨੇ ਉਸਨੂੰ ਰੋਕ ਲਿਆ ਸੀ। ਮੁੰਡਾ ਜੁਆਨ ਹੈ। ਜੋਸ਼ੀਲਾ ਹੈ। ਉਨ੍ਹਾਂ ਨਾਲ ਹੱਥੋਪਾਈ ਹੋ ਗਿਆ ਸੀ। ਇਕ ਜਣੇ ਨੇ ਹਥੀਆ ਜੈਪਾਲ ਦੀ ਖੱਬੀ ਬਾਂਹ 'ਤੇ ਮਾਰਿਆ ਸੀ। ਬਾਂਹ ਬਚ ਗਈ ਸੀ। ਪਰ ਫਰੈਕਚਰ ਹੋ ਗਿਆ ਸੀ। ਉਹ ਜੈਪਾਲ ਦਾ ਮੋਟਰ ਸਾਈਕਲ, ਮੋਬਾਇਲ ਤੇ ਗਲ ਦੀ ਚੈਨੀ ਲੈ ਗਏ ਸਨ। ਸੁਰਿੰਦਰਪਾਲ ਨੇ ਦੱਸਿਆ ਸੀ ਕਿ ਉਹਨੇ ਜੈਪਾਲ ਨੂੰ ਬੜਾ ਰੋਕਿਆ ਸੀ ਕਿ ਉਹ ਹਸਪਤਾਲ 'ਚ ਹੀ ਰੁਕ ਜਾਵੇ। ਸਵੇਰ ਨੂੰ ਚਲੇ ਜਾਵੇ ਪਰ ਜੈਪਾਲ 'ਕੁਝ ਨਹੀਂ ਹੁੰਦਾ-ਕੁਝ ਨਹੀਂ ਹੁੰਦਾ' ਕਹਿੰਦਾ ਹੋਇਆ ਚਲਾ ਗਿਆ ਸੀ। ਉਹ ਆਪਣੇ ਮੁੰਡੇ ਤੋਂ ਔਖਾ ਸੀ ਕਿ ਉਸ ਉਹਦਾ ਕਿਹਾ ਨਹੀਂ ਮੰਨਿਆ। ਉਹ ਰੋਣ ਹਾਕਾ ਹੋਇਆ ਸੀ, "ਯਾਰ ਕੀ ਕਰੀਏ, ਮੁੰਡੇ ਪ੍ਰਵਾਹ ਹੀ ਨ੍ਹੀਂ ਕਰਦੇ। ਮਾਂ ਪਿਉ ਨੂੰ ਤਾਂ ਬੁੱਧੂ ਸਮਝਦੇ ਆ। ਜੇ ਮੇਰਾ ਕਿਹਾ ਮੰਨਿਆ ਹੁੰਦਾ ਤਾਂ ਐਨਾ ਨੁਕਸਾਨ ਤਾਂ ਨਾ ਕਰਵਾਉਂਦਾ। ਚੱਲ ਨੁਕਸਾਨ ਤਾਂ ਮਰਾਵੇ ਐਹੀ ਤਹੀ ਦੀ। ਜਾਨ ਬਚ ਗਈ-ਐਨਾ ਬਥੇਰਾ। ਮੈਂ ਹਸਪਤਾਲ 'ਚ ਪਿਆਂ। ਉਹਦੀ ਮੰਮੀ ਦਾ ਬਲੱਡ ਪ੍ਰੈਸ਼ਰ ਵਧਿਆ। ਜੈਪਾਲ ਦੇ ਪਲਸਤਰ ਲੱਗਾ......।"

ਮੈਂ ਇਸ ਹਾਦਸੇ ਬਾਰੇ ਉਹਨੂੰ ਦੱਸ ਕੇ ਗਲਤੀ ਕੀਤੀ ਹੈ। ਹੁਣ ਉਹਦੀ ਨੀਂਦ ਰਫੂ ਚੱਕਰ ਹੋ ਗਈ ਹੈ। ਉਹ ਵਾਰ-ਵਾਰ ਪਾਸੇ ਬਦਲਦੀ ਹੈ। ਉਸ ਨੂੰ ਅੱਚੋਤਾਈ ਲੱਗੀ ਹੈ। ਉਸ ਦੇ ਤੇਜ਼ ਚਲਦੇ ਸਾਹਾਂ ਦੀ ਆਵਾਜ਼ ਮੈਨੂੰ ਹੋਰ ਪ੍ਰੇਸ਼ਾਨ ਕਰਦੀ ਹੈ। ਉਹ ਬਹੁਤ ਕੁਝ ਦੱਸਣਾ ਚਾਹੁੰਦੀ ਹੈ। ਪਰ ਮੈਂ ਉਹਨੂੰ ਪੁੱਛਣਾ ਨਹੀਂ ਚਾਹੁੰਦਾ। ਮੈਨੂੰ ਪਤਾ ਹੈ ਕਿ ਉਸ ਮੋੜ-ਘੋੜ ਕੇ ਉਹੀ ਜਿਹੀਆਂ ਗੱਲਾਂ ਹੀ ਕਰਨੀਆਂ ਹਨ ਜਿਹੋ ਜਿਹੀਆਂ ਪਹਿਲਾਂ ਕਰਦੀ ਹੈ। ਹੁਣ ਸਾਡੇ 'ਚ ਪਿਆਰ-ਮੁਹੱਬਤ ਬਾਰੇ ਨਹੀਂ, ਫਿਕਰਾਂ ਬਾਰੇ ਇਕ ਸਾਂਝ ਬਣ ਗਈ ਹੈ। ਉਹ ਮੇਰੇ ਨਾਲੋਂ ਜ਼ਿਆਦਾ ਸੋਚਦੀ ਹੈ। ਗਲੀ-ਗੁਆਂਢ, ਰਿਸ਼ਤੇਦਾਰਾਂ ਤੇ ਦੂਰ ਨੇੜਲੀਆਂ ਦੋਸਤੀਆਂ 'ਚ ਬੜਾ ਕੁਝ ਅਜਿਹਾ ਵਾਪਰ ਜਾਂਦਾ ਹੈ ਜਿਹੜਾ ਸਾਨੂੰ ਫਿਕਰਮੰਦ ਕਰ ਜਾਂਦਾ ਹੈ। ਉਹ ਬਹੁਤੀਆਂ ਹੋਈਆਂ ਬੀਤੀਆਂ ਨੂੰ ਇਕਦਮ ਨਹੀਂ ਦੱਸਦੀ। ਕੁਝ ਵਕਫੇ ਬਾਅਦ ਦੱਸਦੀ ਹੈ। ਕਈ ਵਾਰ ਮੈਂ ਕਹਿੰਦਾ ਸੀ, "ਇਹ ਕਿਹੜੀ ਦੱਸਣ ਵਾਲੀ ਗੱਲ ਸੀ?" ਤਾਂ ਉਹ ਕਹਿੰਦੀ ਸੀ, "ਜੇ ਤੁਹਾਨੂੰ ਨਾ ਦੱਸਾਂ ਤਾਂ ਹੋਰ ਕਿਹਨੂੰ ਦੱਸਾਂ। ਇਸ ਘਰ 'ਚ ਤੁਹਾਥੋਂ ਬਿਨਾਂ ਮੇਰੀ ਕੌਣ ਸੁਣਨ ਵਾਲਾ ਆ।" ਹੁਣ ਵੀ ਮੇਰੀ ਚੁੱਪ ਉਹਨੂੰ ਅਖਰਦੀ ਹੈ। ਉਹ ਮੇਰੇ ਵੱਲ ਨੂੰ ਮੂੰਹ ਕਰਕੇ ਕਹਿੰਦੀ ਹੈ, "ਆਪਣਾ ਅਜੈ ਤਾਂ ਢਾਈ ਵਜੇ ਤੋਂ ਬਾਅਦ ਆਉਂਦਾ। ਉਹਨੂੰ ਫੋਨ ਕਰੋ ਕਿ ਤੁਰਨ ਤੋਂ ਪਹਿਲਾਂ ਫੋਨ ਕਰੇ।" ਮੈਂ ਉਹਨੂੰ ਦੱਸਦਾ ਹਾਂ, "ਐਸ ਵੇਲੇ ਉਹਦਾ ਫੋਨ ਬੰਦ ਹੁੰਦਾ।" ਪਰ ਉਹ ਮੇਰੀ ਗੱਲ ਵੱਲ ਕੋਈ ਧਿਆਨ ਹੀ ਨਹੀਂ ਦਿੰਦੀ, "ਤੁਸੀਂ ਮੇਰੀ ਗੱਲ ਨੂੰ ਕਿਉਂ ਨ੍ਹੀਂ ਮੰਨਦੇ। ਹੋ ਸਕਦਾ ਉਹ ਕੌਫੀ ਪੀਣ ਲਈ ਉੱਠਿਆ ਹੋਵੇ।" ਮੈਂ ਉਸ ਦੇ ਮੋਬਾਇਲ ਦਾ ਨੰਬਰ ਮਿਲਾਉਂਦਾ ਹਾਂ। ਫੋਨ ਬੰਦ ਹੈ। ਮੈਂ ਦੁਪਹਿਰ ਬਾਅਦ ਦਫ਼ਤਰੋਂ ਉਹਨੂੰ ਫੋਨ ਕੀਤਾ ਸੀ। ਸਮਝਾਇਆ ਸੀ, "ਤੂੰ ਗਲੀਆਂ ਵਿਚ ਦੀ ਨਾ ਆਇਆ ਕਰ। ਪੈਟ੍ਰੋਲ ਦਾ ਬਹੁਤਾ ਫਰਕ ਨ੍ਹੀਂ ਪੈਣਾ। ਕਪੂਰਥਲਾ ਚੌਕ ਤੋਂ ਫੁੱਟਬਾਲ ਚੌਕ, ਫੁੱਟਬਾਲ ਚੌਕ ਤੋਂ ਨਕੋਦਰ ਚੌਕ, ਉਸ ਤੋਂ ਅੱਗੇ ਰਵਿਦਾਸ ਚੌਕ, ਰਵਿਦਾਸ ਚੌਕ ਤੋਂ ਮਾਡਲ ਹਾਉਸ ਮੋੜ ਵਾਲਾ ਰਸਤਾ ਲਿਆ ਕਰ। ਇਨ੍ਹਾਂ ਰੋਡਾਂ 'ਤੇ ਸਾਰੀ ਰਾਤ ਚਹਿਲ-ਪਹਿਲ ਰਹਿੰਦੀ ਆ। ਕੋਈ ਵੱਡਾ ਖਤਰਾ ਨ੍ਹੀਂ ਹੁੰਦਾ।" ਅੱਗੋਂ ਅਜੈ ਨੇ ਪੁੱਛਿਆ ਸੀ, "ਤੁਸੀਂ ਕਿਉਂ ਡਰ ਗਏ? ਕੁਸ਼ ਨ੍ਹੀਂ ਹੁੰਦਾ। ਮੈਂ ਤਾਂ ਗੀਤ ਗਾਉਂਦਾ-ਗਾਉਂਦਾ ਘਰੇ ਪਹੁੰਚ ਜਾਣਾਂ।"



ਅਜੈ ਤੇ ਬਲਰਾਜ ਨੂੰ ਲੈ ਕੇ ਮਨਜੀਤ ਕੁਝ ਜ਼ਿਆਦਾ ਹੀ ਚਿਤੁੰਤ ਹੋਣ ਲੱਗੀ ਸੀ। ਉਹ ਅਜੈ ਦੀਆਂ ਕਾਰਗੁਜ਼ਾਰੀਆਂ 'ਤੇ ਜ਼ਿਆਦਾ ਹੀ ਨਜ਼ਰ ਰੱਖਦੀ ਸੀ। ਉਹ ਅਜੈ ਨੂੰ ਸਮਝਾਉਂਦੀ ਤਾਂ ਅੱਗੋਂ ਉਹ ਕਹਿ ਦਿੰਦਾ ਸੀ, "ਮੰਮੀ ਜੀ ਮੇਰੇ ਬਾਰੇ ਤੁਹਾਨੂੰ ਬਹੁਤੀ ਚਿੰਤਾ ਕਰਨ ਦੀ ਲੋੜ ਨ੍ਹੀਂ। ਮੈਂ ਜਾਣਦਾ ਹਾਂ ਕਿ ਮੈਂ ਕੀ ਕਰਨਾ ਆ। ਕੀ ਬਣਨਾ ਆ। ਬੀ ਰੀਲੈਕਸ।" ਉਹ ਉਹਨੂੰ ਚੁੱਪ ਰਹਿਣ ਦਾ ਇਸ਼ਾਰਾ ਕਰਦੀ ਹੋਈ ਕਹਿੰਦੀ ਸੀ, "ਮਾਂ-ਪਿਉ ਦੀ ਵੀ ਕੋਈ ਚਿੰਤਾ ਹੁੰਦੀ ਆ ਨਾ।"

ਮੈਂ ਮਾਂ-ਪੁੱਤ ਦੀਆਂ ਗੱਲਾਂ 'ਚ ਦਖਲ ਨਹੀਂ ਦਿੰਦਾ। ਮਨਜੀਤ ਮੇਰੀ ਚੁੱਪ ਨੂੰ ਹੋਰ ਹੀ ਅਰਥ ਦੇ ਦਿੰਦੀ ਹੈ। ਉਹ ਉਲਟਾ ਪੁਲਟਾ ਕੇ ਪੁੱਛਦੀ ਹੈ, "ਕੀ ਤੁਸੀਂ ਵੀ ਮੇਰੇ ਵਾਂਗ ਅਜੈ ਤੋਂ ਡਰਨ ਲੱਗੇ ਹੋ?" ਮੈਂ ਉਸ ਨੂੰ ਪੁੱਛਦਾ ਹਾਂ, "ਕਿਸ ਗੱਲ ਦਾ ਡਰ?" ਉਹ ਬਿਨਾਂ ਕਿਸੇ ਲੁਕ-ਲੁਕਾਅ ਦੇ ਕਹਿ ਦਿੰਦੀ ਹੈ, "ਜਵਾਨ ਪੁੱਤ ਦਾ ਡਰ।" ਮੈਂ ਉਸ ਦੀ ਇਸ ਗੱਲ ਨਾਲ ਸਹਿਮਤ ਨਹੀਂ ਹੁੰਦਾ।

ਮੈਨੂੰ ਆਪਣੇ ਕੁਲੀਗ ਰਵੀ ਦਾ ਕਿਹਾ ਯਾਦ ਆ ਜਾਂਦਾ, "ਅੱਜ ਕਲ੍ਹ ਮੁੰਡਿਆਂ ਨੂੰ ਸੈੱਟ ਕਰਨਾ ਬੜਾ ਔਖਾ। ਮੁੰਡਿਆਂ ਨਾਲੋਂ ਧੀਆਂ ਚੰਗੀਆਂ। ਪੜ੍ਹਾਉ ਤੇ ਵਿਆਹ ਦਿਉ। ਸਮਝ ਲਉ ਚਿੰਤਾ ਖਤਮ। ਮੁੰਡੇ ਤਾਂ ਸ਼ਰੀਕ ਬਣ ਜਾਂਦੇ ਆ। ਰੋਕੋ, ਝਿੜਕੋ ਤਾਂ ਅੱਗੋਂ ਅੱਖਾਂ ਦਿਖਾਉਣ ਲੱਗ ਜਾਂਦੇ ਆ। ਮੇਰਾ ਸਾਲਾ ਪੰਜਾਬ ਰੋਡਵੇਜ਼ 'ਚ ਆਡੀਟਰ ਲੱਗਾ। ਉਹਨੇ ਆਪਣੇ ਮੁੰਡੇ ਨੂੰ ਨਿਊਜ਼ੀਲੈਂਡ ਪੜ੍ਹਨ ਭੇਜਿਆ। ਕੁਸ਼ ਪੈਸੇ ਉਸ ਕੋਲ ਸੀ। ਕੁਸ਼ ਰਿਸ਼ਤੇਦਾਰਾਂ ਕੋਲੋਂ ਫੜੇ। ਦੋ ਸਾਲਾਂ ਦੀ ਡਿਗਰੀ ਸੀ। ਅਜੇ ਪਹਿਲਾ ਸਾਲ ਨ੍ਹੀਂ ਬੀਤਿਆ ਸੀ ਕਿ ਮੁੰਡੇ ਦਾ ਫੋਨ ਆਇਆ ਕਿ ਉਸ ਫਲਾਣੀ ਕੁੜੀ ਨਾਲ ਵਿਆਹ ਕਰਵਾਉਣ ਆਉਣਾ। ਪਿਉ ਨੇ ਸਮਝਾਇਆ ਕਿ ਉਸ ਕੋਲ ਜਿਹੜੇ ਪੈਸੇ ਸੀ-ਉਹ ਤਾਂ ਉਸ ਉਹਨੂੰ ਬਾਹਰ ਭੇਜਣ 'ਤੇ ਲਾ ਦਿੱਤੇ। ਫੇਰ ਦੋ ਸਮਿਸਟਰਾਂ ਦੀਆਂ ਫੀਸਾਂ ਭੇਜੀਆਂ। ਹੁਣ ਉਹ ਵਿਆਹ ਲਈ ਪੈਸੇ ਕਿੱਥੋਂ ਕੱਢੇਗਾ। ਮੁੰਡਾ ਨਾ ਮੰਨਿਆ। ਉਸ ਦੀ ਮਾਸੀ ਤੇ ਭੂਆ ਕੋਲੋਂ ਫੋਨ ਕਰਵਾਏ। ਅੱਜ ਕਲ੍ਹ ਦੇ ਮੁੰਡੇ ਕਿਥੇ ਮੰਨਦੇ ਆ। ਮੁੰਡੇ ਨੇ ਇਕੋ ਨੰਨਾ ਫੜਿਆ ਸੀ ਕਿ ਉਹ ਛੁੱਟੀਆਂ 'ਚ ਆ ਰਿਹਾ। ਉਹ ਵਿਆਹ ਦੀ ਤਿਆਰੀ ਕਰਨ। ਮਾਂ ਪਿਉ ਵੀ ਕੀ ਕਰਨ। ਮੁੰਡਾ ਆਇਆ। ਵਿਆਹ ਕਰਵਾਇਆ। ਪਿਛਲੇ ਮਹੀਨੇ ਕੁੜੀ ਵੀ ਨਿਊਜ਼ੀਲੈਂਡ ਚਲੇ ਗਈ। ਪਿਉ ਨੂੰ ਹੋਰ ਕਰਜ਼ਿਆਂ 'ਚ ਫਸਾ ਦਿੱਤਾ।"

****

ਅਜੈ ਅਕਸਰ ਮੈਨੂੰ ਕਹਿ ਦਿੰਦਾ ਹੈ, "ਯੂਅਰ ਪਰਸੈਪਸ਼ਨਜ਼ ਆਰ ਰੌਂਗ।" ਉਹ ਮੈਨੂੰ ਘੱਟ-ਅਕਲ ਵਾਲਾ ਸਮਝਦਾ ਹੈ। ਮੈਨੂੰ ਪੁੱਛਦਾ ਹੈ, "ਤੁਸੀਂ ਕਦੇ ਐਲ ਟੀ ਸੀ ਲੈ ਕੇ ਕਿਧਰੇ ਘੁੰਮਣ ਗਏ ਹੋ? ਕਿਸੇ ਮਲਟੀਪਲੈਕਸ 'ਚ ਮੂਵੀ ਦੇਖੀ ਆ? ਕਿਸੇ ਮਾਲ ਵਿਚ ਗਏ ਹੋ? ਨ੍ਹੀਂ ਨਾ। ਫੇਰ ਤੁਹਾਨੂੰ ਦੁਨੀਆਂ ਦਾ ਕੀ ਪਤਾ। ਤੁਸੀਂ ਆਪਣੇ ਫੈਸਲੇ ਮੇਰੇ 'ਤੇ ਨਾ ਠੋਸਿਆ ਕਰੋ।" ਉਸ ਨੂੰ ਯਾਦ ਆਇਆ ਤੇ ਉਸ ਕਿਹਾ ਸੀ, "ਇਕ ਵਾਰੀ ਬਲਰਾਜ ਤੁਹਾਡੇ ਖਹਿੜੇ ਪੈ ਗਿਆ ਸੀ ਕਿ ਤੁਸੀਂ ਉਹਨੂੰ ਛਤਬੀੜ ਚਿੜੀਆ-ਘਰ ਦਿਖਾ ਕੇ ਲਿਆਉ। ਤੁਸੀਂ ਉਹਨੂੰ ਟਾਲਦੇ ਰਹੇ ਸੀ। ਕਿਉਂ? ਨਾ ਤਾਂ ਤੁਸੀਂ ਆਪ ਕੁਸ਼ ਦੇਖਣਾ ਸੀ। ਨਾ ਆਪਣੇ ਬੱਚਿਆਂ ਨੂੰ ਦਿਖਾਉਣਾ ਸੀ। ਤੁਹਾਡੀ ਦੁਨੀਆਂ ਤਾਂ ਘਰ ਤੇ ਦਫ਼ਤਰ ਤਕ ਹੀ ਸੀਮਤ ਆ। ਅੱਜ ਦਾ ਸਲੋਗਨ ਆ-'ਹੈਪੀ ਚਿਲਡਰਨ ਆਰ ਮੋਰ ਇੰਮਪੋਰਟੈਂਟ ਦੈਨ ਸਕਸੈਸੱਫੁਲ ਚਿਲਡਰਨ।' ਦੱਸੋ-ਮੈਂ ਕੋਈ ਝੂਠ ਬੋਲਦਾਂ?" ਉਸ ਮੈਨੂੰ ਨਿਰਉੱਤਰ ਕਰ ਦਿੱਤਾ ਸੀ। ਮੇਰੇ ਕੋਲ ਉਸ ਦੀਆਂ ਗੱਲਾਂ ਦਾ ਕੋਈ ਜਵਾਬ ਨਹੀਂ ਸੀ। ਬਲਰਾਜ ਨੇ ਵੀ ਉਸ ਦੀ ਸੁਰ 'ਚ ਸੁਰ ਮਿਲਾਈ ਸੀ, "ਡੈਡੀ ਤਾਂ ਕਿਤੇ ਜਾਂਦੇ ਹੀ ਨ੍ਹੀਂ। ਸਾਲ 'ਚ ਇਕ ਅੱਧ ਵਾਰ ਭੂਆ ਜੀ ਜਾਂ ਮਾਸੀ ਜੀ ਨੂੰ ਮਿਲਣ ਜਾਂਦੇ ਆ। ਬਾਕੀ ਦਿਨ ਤਾਂ ਘਰੋਂ ਦਫਤਰ ਤੇ ਦਫਤਰੋਂ ਘਰ। ਘਰ 'ਚ ਬੈਠੇ ਅਖ਼ਬਾਰਾਂ ਦੇ ਟੈਂਡਰ ਨੋਟਿਸਾਂ ਤਕ ਪੜ੍ਹ ਜਾਂਦੇ ਆ।"

ਇਹ ਸੱਚ ਹੈ ਕਿ ਮੇਰੀ ਦੁਨੀਆਂ ਘਰ ਤੇ ਦਫ਼ਤਰ ਤਕ ਹੀ ਸੀਮਤ ਹੋ ਕੇ ਰਹਿ ਗਈ ਹੈ।

ਛੇ ਸਾਲ ਚੰਡੀਗੜ੍ਹ ਲਾ ਆਇਆਂ। ਉਥੇ ਵੀ ਮੇਰੀ ਇਹੀ ਰੁਟੀਨ ਸੀ। ਮੇਰੇ ਕੁਲੀਗ ਘੁੰਮਦੇ ਫਿਰਦੇ। ਮੈਨੂੰ ਵੀ ਕਹਿੰਦੇ, "ਬਾਬੂ ਜੀ, ਘੁੰਮਿਆ ਫਿਰਿਆ ਕਰੋ। ਸ਼ਾਮ ਨੂੰ। ਸਤਾਰਾਂ ਦੀ ਮਾਰਕੀਟ 'ਚ। ਬਾਈ 'ਚ ਕਿਰਨ ਥੀਏਟਰ ਕੋਲ। ਰੇਹੜੀ ਮਾਰਕੀਟ। ਛੱਤੀ ਦੇ ਵੱਡੇ ਪਾਰਕ 'ਚ। ਤੁਹਾਡਾ ਮਨ ਕਿਸੇ ਹੋਰ ਪਾਸੇ ਪਵੇਗਾ।" ਮੈਂ ਉਨ੍ਹਾਂ ਦੇ ਸਾਥ 'ਚ ਸਿਰਫ਼ ਇਕ ਵਾਰ ਰੌਕ ਗਾਰਡਨ ਗਿਆ ਸੀ। ਉਥੇ ਲੱਗੇ ਸ਼ੀਸ਼ਿਆਂ 'ਚ ਆਪਣਾ ਚਿਹਰਾ ਦੇਖਿਆ ਸੀ। ਪੁੱਠਾ ਹੋਇਆ। ਮੈਨੂੰ ਆਪਣੀ ਜ਼ਿੰਦਗੀ ਵੀ ਪੁੱਠੀ ਲੱਗੀ ਸੀ। ਇਹ ਕਦੇ ਸਿੱਧੀ ਹੋਈ ਹੀ ਨਹੀਂ ਹੈ। ਸਿੱਧੀ ਹੋਣ ਦਾ ਮੌਕਾ ਹੀ ਨਹੀਂ ਮਿਲਿਆ ਜਾਂ ਮੈਂ ਇਹਨੂੰ ਸਿੱਧੀ ਕਰਨ ਬਾਰੇ ਕਦੇ ਸੋਚਿਆ ਹੀ ਨਹੀਂ। ਮੈਨੂੰ ਤਾਂ ਮੇਰੇ ਪਾਪਾ ਜੀ ਦੇ ਡਰ ਨੇ ਹੀ ਕੁਝ ਸੋਚਣ ਨਹੀਂ ਦਿੱਤਾ ਸੀ। ਪਰ ਹੁਣ ਤਾਂ ਮੈਂ ਆਜ਼ਾਦ ਹਾਂ। ਹੁਣ ਮੈਂ ਆਜ਼ਾਦੀ ਕਿਉਂ ਨਹੀਂ ਮਾਣਦਾ? ਮੇਰਾ ਦਫ਼ਤਰ ਅਠਾਰਾਂ ਸੈਕਟਰ 'ਚ ਪੈਂਦਾ ਸੀ। ਮੈਂ ਸਤਾਰਾਂ ਦੇ ਬਸ ਸਟੈਂਡ ਤਕ ਪੈਦਲ ਆਉਂਦਾ। ਪੈਂਤੀ ਨੰਬਰ ਜਾਂ ਛੇ ਏ ਨੰਬਰ ਬਸ ਫੜ ਕੇ ਆਪਣੇ ਕਮਰੇ 'ਚ ਆ ਜਾਂਦਾ। ਘੰਟਾ ਕੁ ਸੁਸਤਾਉਂਦਾ। ਫੇਰ ਬੈਗ 'ਚੋਂ ਅਖ਼ਬਾਰ ਕੱਢ ਕੇ ਕੁਝ ਨਾ ਕੁਝ ਪੜ੍ਹਨ ਬੈਠ ਜਾਂਦਾ। ਸਾਢੇ ਕੁ ਅੱਠ ਵਜੇ ਰੋਟੀ ਖਾਂਦਾ। ਦੁੱਧ ਦਾ ਗਿਲਾਸ ਪੀਂਦਾ। ਫੇਰ ਸੌਂ ਜਾਂਦਾ। ਮੈਂ ਇਸ ਕੋਠੀ 'ਚ ਪੱਕਾ ਪੀ. ਜੀ. ਸੀ। ਮੁੰਡੇ ਆਉਂਦੇ। ਜਲਦੀ ਹੀ ਚਲੇ ਜਾਂਦੇ। ਕੋਈ ਆਈਲੈਟਸ ਕਰਨ ਆਉਂਦਾ। ਕੋਈ ਕਿਸੇ ਐਗਜ਼ਾਮ ਦੀ ਤਿਆਰੀ ਕਰਨ। ਇਕ ਵਾਰ ਅੱਠ ਮੁੰਡੇ ਇਕੱਠੇ ਹੀ ਆਏ ਸਨ। ਤਕੜੇ ਘਰਾਂ ਦੇ ਸੀ। ਉਹ ਰੋਜ਼ ਰਾਤ ਨੂੰ ਟੀ. ਵੀ. ਦੀ ਆਵਾਜ਼ ਫੁੱਲ ਸਪੀਡ 'ਤੇ ਛੱਡ ਦਿੰਦੇ। ਕਿਸੇ ਰੋਮਾਂਟਿਕ ਗਾਣੇ 'ਤੇ ਨੱਚਦੇ-ਟੱਪਦੇ। ਬਾਰਾਂ ਵਜਾ ਦੇਂਦੇ। ਮੇਰੀ ਨੀਂਦ ਉਖੜ ਜਾਂਦੀ। ਫੇਰ ਮੈਂ ਪਾਸੇ ਮਾਰ-ਮਾਰ ਕੇ ਅੱਕ ਜਾਂਦਾ। ਮੈਂ ਅੱਕ ਕੇ ਇਸ ਦੀ ਸ਼ਿਕਾਇਤ ਮਾਲਕ ਮਕਾਨ ਨੂੰ ਕੀਤੀ। ਉਸ ਦਾ ਕਹਿਣਾ ਸੀ, "ਮੁੰਡੇ-ਖੁੰਡੇ ਆ। ਮੌਜ ਕਰਨ ਦਿਉ। ਜਦੋਂ ਵਿਆਹੇ ਗਏ-ਫੇਰ ਇਨ੍ਹਾਂ ਕਦੇ ਉੱਚੀ ਵੀ ਨ੍ਹੀਂ ਬੋਲਣਾ। ਤੁਸੀਂ ਕੰਨਾਂ 'ਚ ਉਂਗਲਾਂ ਲੈ ਕੇ ਸੌਂ ਜਾਇਆ ਕਰੋ। ਤੁਹਾਡੇ ਤਾਂ ਬੱਚਿਆਂ ਵਰਗੇ ਆ।" ਮੈਨੂੰ ਨੀਂਦ ਨਾ ਆਉਂਦੀ ਤਾਂ ਮੈਂ ਛੱਤ 'ਤੇ ਟਹਿਲ ਲੱਗ ਜਾਂਦਾ। ਉਨਾ ਚਿਰ ਘੁੰਮਦਾ-ਫਿਰਦਾ ਰਹਿੰਦਾ ਜਿੰਨਾ ਚਿਰ ਮੁੰਡੇ ਆਪਣੇ-ਆਪਣੇ ਕਮਰਿਆਂ 'ਚ ਚਲੇ ਨਾ ਜਾਂਦੇ।

ਇਕ ਦਿਨ ਅਜੈ ਤੇ ਬਲਰਾਜ ਆਦਮੀ ਦੀ ਉਤਪਤੀ ਬਾਰੇ ਗੱਲਾਂ ਕਰ ਰਹੇ ਸੀ। ਮੈਂ ਵੀ ਉਨ੍ਹਾਂ ਕੋਲ ਬੈਠ ਗਿਆ ਸੀ। ਮੈਂ ਉਨ੍ਹਾਂ ਨੂੰ ਦੱਸਿਆ ਸੀ, "ਉਪਨਿਸ਼ਦਾਂ 'ਚ ਇਸ ਸ੍ਰਿਸ਼ਟੀ ਦੀ ਉਤਪਤੀ ਬਾਰੇ ਲਿਖਿਆ ਆ ਕਿ ਪਹਿਲਾਂ ਬ੍ਰਹਮਾ ਸੀ। ਆਤਮਾ ਸੀ। ਫੇਰ ਅਕਾਸ਼ ਪੈਦਾ ਹੋਇਆ। ਉਸ ਤੋਂ ਬਾਅਦ ਹਵਾ। ਅੱਗ। ਪਾਣੀ। ਧਰਤੀ। ਔਸ਼ਧੀ। ਖੁਰਾਕ। ਸੀਮੈਨ। ਤੇ ਆਖਿਰ 'ਚ ਆਦਮੀ ਪੈਦਾ ਹੋਇਆ।...ਨਾਮ। ਬਾਣੀ। ਸੰਕਲਪ। ਚਿੱਤ। ਧਿਆਨ। ਵਿਗਿਆਨ। ਬਲ। ਤੇਜ। ਸਿਮਰਣ। ਆਸ਼ਾ।....ਲੋਭ। ਈਰਖਾ। ਗੁੱਸਾ। ਚਿੰਤਾ। ਸਾੜਾ। ਨਿਰਾਸ਼ਾ। ਕਰੂਪਤਾ। ਇਕੱਲਤਾ।...ਸਭਿਆਚਾਰ। ਪਰੰਪਰਾਵਾਂ। ਸਿਖਲਾਈ। ਸੰਗਤ-ਸੋਹਬਤ। ਝੁਕਾਅ। ਪਿਛੋਕੜ। ਇੱਛਾ। ਸੰਘਰਸ਼। ਅੰਤਰ-ਵਿਰੋਧ। ਮਾਨਸਿਕ ਦਵੈਤ। ਠੀਕ। ਗਲਤ। ਚੰਗਾ। ਬੁਰਾ।...ਦਾਸਤਾ। ਨਿਰਭਰਤਾ। ਇਕਾਂਤ। ਯਾਦਾਂ। ਸੰਸਕਾਰ। ਸ਼ੋਰ। ਪਰਮ ਸੁੰਦਰ। ਅਲੌਕਿਕ ਪਰਮ ਹੁੰਦਾ। ਅਲੌਕਿਕ...ਆਜ਼ਾਦੀ। ਮੁਕਤੀ........."

ਅਜੈ ਨੇ ਕਿਹਾ ਸੀ, "ਬੱਸ। ਹੁਣ ਬੱਸ ਕਰੋ। ਤੁਸੀਂ ਤਾਂ ਪੰਜਵੀਂ ਜਮਾਤ 'ਚ ਪੜ੍ਹਦੇ ਬੱਚੇ ਵਾਂਗੂ ਇਨ੍ਹਾਂ ਸ਼ਬਦਾਂ ਨੂੰ ਘੋਟਾ ਲਾਇਆ ਹੋਇਆ ਆ। ਸਦੀਆਂ ਤੋਂ ਜੋ ਕੁਸ਼ ਤੁਹਾਡੇ ਗੁਰੂਆਂ ਨੇ, ਪੀਰਾਂ ਨੇ, ਪੈਗੰਬਰਾਂ ਨੇ, ਸੰਤਾਂ ਨੇ, ਤੁਹਾਡੇ ਧਾਰਮਿਕ ਗ੍ਰੰਥਾਂ ਨੇ ਦੱਸਿਆ ਆ, ਤੁਸੀਂ ਦੁੱਧ ਚੁੰਘਦੇ ਬੱਚੇ ਵਾਂਗ ਉਹਨੂੰ ਸੱਚ ਮੰਨ ਲਿਆ ਆ। ਤੁਸੀਂ ਗੱਲਾਂ ਨਾਲ ਜਿਉਂਦੇ ਹੋ। ਤੁਹਾਡੀ ਜ਼ਿੰਦਗੀ ਖਾਲੀ ਤੇ ਫੋਕੀ ਆ। ਤੁਸੀਂ ਨਕਲਚੀ ਹੋ। ਕੁਸ਼ ਵੀ ਅਸਲ, ਮੌਲਿਕ ਤੇ ਸਾਫ਼ ਨ੍ਹੀਂ ਆ....ਤੁਹਾਡੇ ਵਰਗੇ ਬਹੁਤੇ ਤਾਂ ਜਿਉਣ ਤੋਂ ਵੀ ਡਰਦੇ ਆ। ਮੌਤ ਤੋਂ ਤਾਂ ਡਰਨਾ ਹੀ ਆ। ਆਪਣੇ ਪਰਿਵਾਰ ਨੂੰ ਲੈ ਕੇ ਡਰੇ ਰਹਿੰਦੇ ਆ। ਦੂਜੇ ਮੇਰੇ ਬਾਰੇ ਕੀ ਸੋਚਦੇ ਆ। ਮੇਰੀ ਨੌਕਰੀ ਨਾ ਚਲੀ ਜਾਵੇ। ਆਪਣੀ ਸੁਰੱਖਿਆ ਤੇ ਹੋਰ



ਸੈਂਕੜੇ ਗੱਲਾਂ ਨੂੰ ਲੈ ਕੇ ਡਰੇ ਰਹਿੰਦੇ ਆ। ਸਿੱਧੀ ਪੱਧਰੀ ਗੱਲ ਇਹ ਆ ਕਿ ਡਰੇ ਹੋਏ ਆ। ਕਿਸ ਤੋਂ ਡਰੇ ਆ ਇਹ ਨ੍ਹੀਂ। ਤੁਸੀਂ ਜੀਵਨ ਇਕ ਬੇਹੋਸ਼ੀ ਤੇ ਨੀਂਦ ਦੀ ਹਾਲਤ 'ਚ ਜਿਉਂਦੇ ਜਾ ਰਹੇ ਹੋ...ਆਦਮੀ ਕੋਲ ਮੂਲੋਂ ਹੀ ਅਲੱਗ ਕਿਸਮ ਦੀ ਪਹੁੰਚ ਹੋਣੀ ਚਾਹੀਦੀ ਆ...। ਹੁਣ ਮੈਂ ਦੂਜੇ ਪਾਸੇ ਦੀ ਗੱਲ ਕਰਦਾਂ.....ਤੁਸੀਂ ਡਾਰਵਿਨ ਦੀ ਪੁਸਤਕ 'ਓਰੀਜਨ ਆਫ਼ ਸਪੇਸੀਜ਼' ਪੜ੍ਹੋ। ਫੇਰ ਤੁਹਾਡੇ ਗਿਆਨ 'ਚ ਵਾਧਾ ਹੋਊਗਾ। ਜਦੋਂ ਕੋਈ ਆਦਮੀ ਜ਼ਿਆਦਾ ਹੀ ਧਾਰਮਿਕ ਹੋ ਜਾਂਦਾ ਆ ਤਾਂ ਉਸ ਦੀ ਪਰਸਨੈਲਟੀ ਦੀ ਡਿਵਲਪਮੈਂਟ ਰੁਕ ਜਾਂਦੀ ਆ। ਉਸ ਦੀ ਸੋਚ ਦਾ ਵਿਕਾਸ ਨ੍ਹੀਂ ਹੁੰਦਾ। ਤੁਸੀਂ ਇਹ ਪੁਸਤਕ ਨ੍ਹੀਂ ਖਰੀਦਣੀ। ਮੈਂ ਲਿਆ ਕੇ ਦਵਾਂਗਾ। ਜਾਂ ਤੁਸੀਂ ਬਲਰਾਜ ਦੇ ਕੰਪਿਊਟਰ 'ਤੇ ਪੜ੍ਹ ਲੈਣੀ। ਫੇਰ ਮੈਂ ਇਸ ਤੋਂ ਬਾਅਦ ਛਪੀਆਂ ਕਿਤਾਬਾਂ ਪੜ੍ਹਾਵਾਂਗਾ। ਸ਼ਾਇਦ ਤੁਹਾਡੀ ਸੋਚ ਬਦਲੇ।"

ਅਜੈ ਆਪਣੇ ਕਮਰੇ 'ਚ ਚਲਾ ਗਿਆ ਸੀ। ਬਲਰਾਜ ਸ਼ੁਰੂ ਹੋ ਗਿਆ ਸੀ, "ਪਿਛਲੇ ਹਫ਼ਤੇ ਮੈਂ ਇੰਟਰਨੈੱਟ 'ਤੇ ਗੁਰਚਰਨ ਦਾਸ ਦੀ ਪੁਸਤਕ 'ਇੰਡੀਆ ਅਨਵਾਊਂਡ' ਪੜ੍ਹ ਰਿਹਾ ਸੀ। ਗੁਰਚਰਨ ਦਾਸ ਨੂੰ ਇਕ ਦਿਨ ਪੂਨੇ ਦੇ ਦੋ ਮੁੰਡੇ ਮਿਲੇ ਸੀ। ਜੇ ਇਹ ਮੁੰਡੇ ਅੱਸੀ ਸਾਲ ਪਹਿਲਾਂ ਦੇ ਹੁੰਦੇ ਤਾਂ ਇਨ੍ਹਾਂ ਦੇ ਹੀਰੋ ਗੋਪਾਲ ਕ੍ਰਿਸ਼ਨ ਗੋਖਲੇ ਤੇ ਬਾਲ ਗੰਗਾਧਰ ਤਿਲਕ ਜਿਹੇ ਰਾਸ਼ਟਰਵਾਦੀ ਹੋਣੇ ਸੀ। ਪੰਜਾਹ ਸਾਲ ਪਹਿਲਾਂ ਗਾਂਧੀ ਤੇ ਨਹਿਰੂ। ਹੁਣ ਇਨ੍ਹਾਂ ਦੇ ਹੀਰੋ ਧੀਰੂ ਭਾਈ ਅੰਬਾਨੀ ਤੇ ਅਜ਼ੀਮ ਪ੍ਰੇਮ ਵਰਗੀਆਂ ਹਸਤੀਆਂ ਆ। ਉਹ ਨਾਰੀਮਨ ਪੁਆਇੰਟ 'ਤੇ ਇਕ ਉੱਚੀ ਬਿਲਡਿੰਗ ਨੂੰ ਦੇਖ ਕੇ ਰੁਕ ਗਏ ਸੀ। ਇਕ ਨੇ ਦੂਜੇ ਨੂੰ ਕਿਹਾ ਸੀ, 'ਤਾਂ ਇਹ ਆ ਉਹ ਬਿਲਡਿੰਗ।' ਦੂਜੇ ਨੇ ਧੀਰੂ ਭਾਈ ਅੰਬਾਨੀ ਦੇ ਦਫ਼ਤਰ ਵੱਲ ਸ਼ਰਧਾ ਨਾਲ ਦੇਖਦਿਆਂ ਹੋਇਆਂ ਕਿਹਾ ਸੀ, 'ਅੱਛਾ, ਉਹ ਇਹ ਹੀ ਆ। ਉਹ ਪਤਾ ਨ੍ਹੀਂ ਕਿੱਥੋਂ ਆਇਆ ਸੀ ਪਰ ਉਹ ਉਤਾਂਹ ਹੀ ਉਤਾਂਹ ਚੜ੍ਹਦਾ ਗਿਆ। ਕਈਆਂ ਨੂੰ ਉਮੀਦ ਸੀ ਕਿ ਉਹ ਹੇਠਾਂ ਆਊਗਾ ਪਰ ਉਹਨੇ ਨਾਂਹ ਕਰ ਦਿੱਤੀ ਤੇ ਇੰਡੀਆ ਦੀ ਸਭ ਤੋਂ ਵੱਡੀ ਕੰਪਨੀ ਬਣਾਈ।' ਗੁਰਚਰਨ ਦਾਸ ਨੇ ਵੱਡੀ ਉਮਰ ਦੇ ਮੁੰਡੇ ਨੂੰ ਉਸ ਦੀ ਪੜ੍ਹਾਈ ਬਾਰੇ ਪੁੱਛਿਆ ਸੀ ਤੇ ਉਸ ਮੁੰਡੇ ਨੇ ਦੱਸਿਆ ਸੀ, 'ਪਹਿਲਾਂ ਮੈਂ ਆਈ. ਆਈ. ਟੀ. 'ਚ ਜਾਊਂਗਾ। ਫੇਰ ਆਈ. ਆਈ. ਐੱਮ. 'ਚ। ਫੇਰ ਮੈਂ ਕਿਸੇ ਕਨਸਲਟੈਂਸੀ ਜਾਂ ਫਿਨੈਨਸ਼ੀਅਲ ਅਦਾਰੇ 'ਚ ਨੌਕਰੀ ਲਗੂੰਗਾ। ਕੁਸ਼ ਸਾਲਾਂ ਬਾਅਦ ਮੈਂ ਆਪਣੀ ਕੰਪਨੀ ਖੜੀ ਕਰੂੰਗਾ।' ਗੁਰਚਰਨ ਦਾਸ ਨੇ ਵੱਡੇ ਮੁੰਡੇ ਨੂੰ ਪੁੱਛਿਆ ਸੀ, 'ਤੂੰ ਕਾਲਜ 'ਚ ਆਰਟਸ ਦੀ ਪੜ੍ਹਾਈ ਬਾਰੇ ਨ੍ਹੀਂ ਸੋਚਿਆ ਸੀ?' ਉਸ ਮੁੰਡੇ ਨੇ ਗੁਰਚਰਨ ਦਾਸ ਵੱਲ ਹੌਰੂੰ-ਹੌਰੂੰ ਦੇਖਿਆ ਸੀ ਤੇ ਦੱਸਿਆ ਸੀ, 'ਆਰਟਸ ਤਾਂ ਡਫਰਾਂ ਲਈ ਆ। ਸਾਹਿਤ ਜਾਂ ਕਵਿਤਾ ਪੜ੍ਹਨ ਨਾਲ ਕੀ ਮਿਲੂਗਾ? ਆਰਟਸ ਦੇ ਵਿਸ਼ਿਆਂ 'ਚੋਂ ਬਹੁਤੇ ਨੰਬਰ ਨ੍ਹੀਂ ਆਉਂਦੇ। ਮੇਰੇ ਲਈ ਸਾਈਂਸ ਕੋਈ ਔਖੀ ਨ੍ਹੀਂ। ਆਈ. ਆਈ. ਟੀ. 'ਚ ਕੁਸ਼ ਤੱਥਾਂ ਦੇ ਸਮੂਹ ਨੂੰ ਯਾਦ ਕਰਨਾ ਹੁੰਦਾ ਆ। ਜੇ ਅਸੀਂ ਕੁਸ਼ ਪ੍ਰਾਪਤ ਕਰਨ ਆ ਤਾਂ ਮਿਹਨਤ ਕਰਨੀ ਹੀ ਪੈਣੀ ਆ।'...ਚਲੋ ਛੱਡੋ...ਤੁਸੀਂ ਇਸ ਦੁਨੀਆਂ ਨੂੰ ਨ੍ਹੀਂ ਸਮਝ ਸਕਦੇ।"

*****

ਮੈਂ ਲਾਇਟ ਆਫ਼ ਕਰਨ ਲੱਗਾ ਤਾਂ ਮਨਜੀਤ ਮੈਨੂੰ ਰੋਕ ਦਿੰਦੀ ਹੈ।

ਮੇਰੇ ਚਿਹਰੇ ਦੇ ਹਾਵ-ਭਾਵ ਤਾੜਦਿਆਂ ਹੋਇਆਂ ਉਹ ਕਹਿੰਦੀ ਹੈ, "ਹੁਣ ਤੁਹਾਨੂੰ ਵੀ ਨੀਂਦ ਨ੍ਹੀਂ ਆਉਣੀ?"

ਮੈਂ ਉਹਨੂੰ ਕੀ ਦੱਸਾਂ! ਸੱਚੀ ਗੱਲ ਤਾਂ ਇਹ ਹੈ ਕਿ ਮੈਂ ਆਲੇ ਦੁਆਲੇ ਵਾਪਰਦੇ ਹਾਦਸਿਆਂ ਕਰਕੇ ਬਹੁਤ ਹੀ ਜ਼ਿਆਦਾ ਡਰਿਆ ਹੋਇਆ ਹਾਂ। ਜਿੰਨਾ ਚਿਰ ਅਜੈ ਘਰ ਨਹੀਂ ਆ ਜਾਂਦਾ, ਮੈਨੂੰ ਨੀਂਦ ਨਹੀਂ ਆਉਂਦੀ। ਅੱਜ ਪਤਾ ਨਹੀਂ ਕਿਵੇਂ ਝਪਕੀ ਆ ਗਈ ਸੀ। ਜਦੋਂ ਅਜੈ ਬਾਹਰਲਾ ਗੇਟ ਖੋਲ੍ਹ ਕੇ ਆਉਂਦਾ ਸੀ ਤਾਂ ਮੈਨੂੰ ਪਤਾ ਲੱਗ ਜਾਂਦਾ ਸੀ। ਉਹ ਡਰਾਇੰਗ-ਰੂਮ ਦਾ ਅੰਦਰਲਾ ਦਰਵਾਜ਼ਾ ਲਾਉਂਦਾ ਸੀ। ਰਸੋਈ 'ਚ ਜਾਂਦਾ ਸੀ। ਬਿਨਾਂ ਕੋਈ ਖੜਕਾ ਕੀਤਿਆਂ ਰੋਟੀ ਖਾਂਦਾ ਸੀ।

ਵੀਹ ਕੁ ਮਿੰਟਾਂ ਬਾਅਦ ਉਸ ਦੇ ਕਮਰੇ ਦੀ ਲਾਈਟ ਬੰਦ ਹੋ ਜਾਂਦੀ ਸੀ। ਫੇਰ ਮੇਰੀਆਂ ਅੱਖਾਂ ਨੀਂਦ ਨਾਲ ਬੰਦ ਹੋਣੀਆਂ ਸ਼ੁਰੂ ਹੋ ਜਾਂਦੀਆਂ ਸਨ।

ਮੈਥੋਂ ਮੁੰਡਿਆਂ ਨੂੰ ਬਹੁਤਾ ਕੁਝ ਕਹਿ ਨਹੀਂ ਹੁੰਦਾ। ਜੇ ਕਹਾਂ ਵੀ ਤਾਂ ਉਹ ਕਿਹੜਾ ਮੰਨਦੇ ਹਨ। ਹੋਰ ਦੀਆਂ ਹੋਰ ਹੀ ਸੁਣਾ ਦਿੰਦੇ ਹਨ। ਮੈਨੂੰ ਆਪ ਵੀ ਲੱਗਦਾ ਹੈ ਕਿ ਮੈਥੋਂ ਉਨ੍ਹਾਂ ਦੀਆਂ ਬਹੁਤੀਆਂ ਗੱਲਾਂ ਦੇ ਜਵਾਬ ਨਹੀਂ ਦੇ ਹੁੰਦੇ।

"ਕਿੰਨੇ ਵੱਜ ਗਏ?" ਉਹ ਮੇਰੇ ਮੋਢੇ 'ਤੇ ਆਪਣਾ ਸਿਰ ਰੱਖ ਕੇ ਪੁੱਛਦੀ ਹੈ।

"ਸਾਢੇ ਬਾਰ੍ਹਾਂ।"

"ਉੱਠੋ ਟਾਈਮ ਪਾਸ ਕਰਨ ਲਈ ਟੈਲੀਵਿਜ਼ਨ ਦੇਖਦੇ ਹਾਂ।"

"ਤੂੰ ਕੌਫੀ ਬਣਾ ਕੇ ਲਿਆ," ਕਹਿ ਕੇ ਮੈਂ ਉੱਠ ਖੜ੍ਹਦਾ ਹਾਂ। ਡਰਾਇੰਗ ਰੂਮ 'ਚ ਆ ਕੇ ਟੈਲੀਵਿਜ਼ਨ ਲਾ ਦਿੰਦਾ ਹਾਂ।

ਜਦੋਂ ਉਸ ਨੇ ਕੌਫੀ ਵਾਲੇ ਕੱਪ ਮੇਜ਼ 'ਤੇ ਰੱਖੇ, 'ਆਜ ਤਕ' ਚੈਨਲ 'ਤੇ ਪ੍ਰਭੂ ਚਾਵਲਾ ਸ਼ਾਹਰੁਖ ਖਾਨ ਦੀ ਇੰਟਰਵਿਊ ਲੈ ਰਿਹਾ ਸੀ। ਪ੍ਰਭੂ ਚਾਵਲਾ ਦੇ ਇਕ ਸਵਾਲ ਦੇ ਜਵਾਬ 'ਚ ਸ਼ਾਹਰੁਖ ਖਾਨ ਦੱਸ ਰਿਹਾ ਹੈ, "ਪ੍ਰਭੂ ਜੀ ਅਬ ਆਪ ਕਾ ਸਮਯ ਨਹੀਂ ਰਹਾ। ਆਪ ਕੇ ਸਮਯ ਮੇਂ ਲੜਕੇ ਲੜਕੀਉਂ ਕੇ ਪੀਛੇ ਭਾਗਤੇ ਥੇ। ਅਬ ਸਮਯ ਯਹ ਹੈ ਕਿ ਲੜਕੀਆਂ ਲੜਕੋਂ ਕੇ ਪੀਛੇ ਭਾਗਤੀ ਹੈਂ।"

ਉਹ ਟੈਲੀਵਿਜ਼ਨ ਦੀ ਸਕਰੀਨ 'ਤੇ ਨਜ਼ਰਾਂ ਟਿਕਾਈ ਹੀ ਕਹਿੰਦੀ ਹੈ, "ਸ਼ਾਹਰੁਖ ਠੀਕ ਹੀ ਕਹਿ ਰਿਹਾ।"

ਮੈਂ ਉਹਨੂੰ ਛੇੜਦਾ ਹਾਂ, "ਤੈਨੂੰ ਕਿਵੇਂ ਪਤਾ?"

"ਆਪਣਾ ਬਲਰਾਜ ਕਈ ਵਾਰ ਬਾਥਰੂਮ ਗਿਆ ਹੁੰਦਾ। ਉਹਦਾ ਮੋਬਾਇਲ ਬਾਹਰ ਪਿਆ ਹੁੰਦਾ। ਜਦੋਂ ਰਿੰਗ ਹੋਵੇ ਤਾਂ ਮੈਂ ਚੁੱਕਦੀ ਹਾਂ। ਅੱਗੋਂ ਕਿਸੇ ਨਾ ਕਿਸੇ ਕੁੜੀ ਦੀ ਆਵਾਜ਼ ਆਉਂਦੀ ਆ। ਇਕ ਦਿਨ ਮੈਂ ਗੁੱਸੇ ਨਾਲ ਇਕ ਕੁੜੀ ਨੂੰ ਪੁੱਛ ਹੀ ਲਿਆ-'ਤੂੰ ਕੌਣ ਬੋਲਦੀ ਆਂ?' ਤਾਂ ਪਤਾ ਅੱਗੋਂ ਉਹ ਕੀ ਬੋਲੀ। ਕਹਿੰਦੀ-'ਆਂਟੀ ਜੀ-ਗੁੱਸੇ ਨਾਲ ਕਿਉਂ ਬੋਲਦੇ ਹੋ। ਮੈਂ ਬਲਰਾਜ ਦੀ ਫਰੈਂਡ ਬੋਲਦੀ ਆਂ। ਉਹਨੂੰ ਕਹਿਣਾ ਮੈਨੂੰ ਫੋਨ ਕਰੇ।' ਬਲਰਾਜ ਬਾਹਰ ਆਇਆ ਤਾਂ ਮੈਂ ਉਹਨੂੰ ਫੋਨ ਬਾਰੇ ਦੱਸਿਆ। ਪੁੱਛਿਆ ਇਹ ਕਿਹੜੀ ਨਵੀਂ ਸਹੇਲੀ ਬਣ ਗਈ? ਉਸ ਦਾ ਜਵਾਬ ਸੀ- "ਕੋਈ ਨ੍ਹੀਂ। ਮੇਰੀ ਕਲਾਸ ਫੈਲੋ ਆ।" ਮੈਂ ਉਹਨੂੰ ਉਲਟਾ ਕੇ ਪੁੱਛਿਆ ਸੀ-'ਪਿਛਲੇ ਹਫਤੇ ਕਿਸੇ ਪ੍ਰੋਫੈਸਰ ਦੀ ਕੁੜੀ ਦਾ ਫੋਨ ਆਇਆ ਸੀ।' ਬਲਰਾਜ ਖਿਝ ਗਿਆ ਸੀ। ਉਹਨੇ ਔਖ ਮੰਨਦਿਆ ਕਿਹਾ ਸੀ, 'ਮੇਰੀਏ ਭੋਲੀਏ ਮਾਏਂ, ਅੱਜ ਦੇ ਸਮੇਂ 'ਚ ਤੁਸੀਂ ਕੀ ਬੋਲਦੇ ਹੋ, ਨਾਲੋਂ ਤੁਸੀਂ ਕਿੱਦਾਂ ਬੋਲਦੇ ਹੋ-ਵਧੇਰੇ ਇਮਪੋਰਟੈਂਟ ਹੋ ਗਿਆ....। ਮੈਨੂੰ ਤਾਂ ਦਸ-ਪੰਦਰਾਂ ਕੁੜੀਆਂ ਦੇ ਫੋਨ ਆਉਂਦੇ ਆ। ਕਿਸੇ ਦੀ ਕੋਈ ਸਮੱਸਿਆ ਆ। ਕਿਸੇ ਦੀ ਕੋਈ। ਆਹ-ਹੁਣ ਜਿਸ ਦਾ ਅੱਜ ਫੋਨ ਆਇਆ- ਉਹ ਦਾ ਨਾਂ ਸਤਵਿੰਦਰ ਆ। ਗਰੀਬ ਘਰ ਦੀ ਕੁੜੀ ਆ। ਕਾਲ ਸੈਂਟਰ 'ਚ ਜੌਬ ਕਰਨੀ ਚਾਹੁੰਦੀ ਆ। ਅਜੈ ਤੋਂ ਹੈਲਪ ਚਾਹੁੰਦੀ ਆ। ਮੈਂ ਅਜੈ ਨੂੰ ਕਹਿਣਾਂ। ਮੈਂ ਆਪ ਚਾਹੁੰਦਾ ਆਂ ਕਿ ਉਸ ਨੂੰ ਜੌਬ ਮਿਲ ਜਾਵੇ'।"

ਮੈਨੂੰ ਉਹਦੇ ਵਿਹਾਰ 'ਤੇ ਹੈਰਾਨੀ ਹੁੰਦੀ ਹੈ। ਦੋ ਕੁ ਸਾਲਾਂ ਪਹਿਲਾਂ ਦੀ ਗੱਲ ਸੀ। ਬਲਰਾਜ ਆਪਣੇ ਦੋਸਤਾਂ ਨਾਲ ਮੋਟਰ ਸਾਈਕਲ 'ਤੇ ਜਵਾਲਾਮੁਖੀ ਗਿਆ ਸੀ। ਇਕ ਮੋੜ 'ਤੇ ਉਸ ਕੋਲੋਂ ਮੋਟਰਸਾਈਕਲ ਕੰਟਰੋਲ ਨਹੀਂ ਹੋਇਆ ਸੀ। ਉਹ ਇਕ ਖੱਡ 'ਚ ਡਿੱਗ ਪਿਆ ਸੀ। ਉਸ ਦੇ ਖੱਬੇ ਕੰਨ ਤੇ ਲੱਤ 'ਤੇ ਕਾਫੀ ਸੱਟਾਂ ਲੱਗੀਆਂ ਸੀ। ਪੰਦਰਾਂ ਟਾਂਕੇ ਲੱਗੇ ਸੀ। ਉਸ ਦੇ ਕਲਾਸਫੈਲੋ ਉਸ ਦਾ ਪਤਾ ਲੈਣ ਆਏ ਸੀ। ਮੈਂ ਦਫਤਰ ਗਿਆ ਹੋਇਆ ਸੀ। ਸ਼ਾਮ ਨੂੰ ਮਨਜੀਤ ਨੇ ਬੜੇ



ਉਤਸ਼ਾਹ ਨਾਲ ਦੱਸਿਆ ਸੀ, "ਅੱਜ ਬਲਰਾਜ ਨਾਲ ਪੜ੍ਹਦੀਆਂ ਕੁੜੀਆਂ ਪਤਾ ਲੈਣ ਆਈਆਂ ਸੀ। ਸਾਰੀਆਂ ਨੇ ਜੀਨ ਦੀਆਂ ਪੈਂਟਾਂ ਪਾਈਆਂ ਸੀ। ਹੱਸ ਹੱਸ ਕੇ ਇਕ ਦੂਜੇ ਨੂੰ ਮਜ਼ਾਕ ਕਰ ਰਹੀਆਂ ਸਨ। ਮੈਨੂੰ ਆਪਣੀਆਂ ਗੱਲਾਂ 'ਚ ਵਾਰ-ਵਾਰ ਸ਼ਾਮਿਲ ਕਰ ਲੈਂਦੀਆਂ-'ਆਂਟੀ ਜੀ ਠੀਕ ਆ ਨਾ?' ਉਨ੍ਹਾਂ ਦੇ ਬੈਠਿਆਂ ਮੈਨੂੰ ਲੱਗਿਆ ਹੀ ਨ੍ਹੀਂ ਕਿ ਇਹ ਕੁੜੀਆਂ ਬਾਹਰੋਂ ਆਈਆਂ। ਬੜੀ ਅਪਣੱਤ ਸੀ ਉਨ੍ਹਾਂ 'ਚ। ਮੈਂ ਬਲਰਾਜ ਨੂੰ ਬਾਥਰੂਮ ਜਾਣ ਲਈ ਉਠਾਉਣ ਲੱਗੀ ਤਾਂ ਇਕ ਕੁੜੀ ਬੋਲੀ, 'ਆਂਟੀ ਜੀ -ਤੁਸੀਂ ਬੈਠੋ। ਮੈਂ ਛੱਡ ਆਉਂਦੀ ਆਂ।' ਮੈਨੂੰ ਸ਼ਰਮ ਆ ਗਈ ਪਰ ਉਸ ਕੁੜੀ ਨੇ ਕੋਈ ਝਿਜਕ ਮਹਿਸੂਸ ਨਾ ਕੀਤੀ। ਬਲਰਾਜ ਦੇ ਸਿਰ ਹੇਠਾਂ ਬਾਂਹ ਰੱਖ ਕੇ ਉਸਨੂੰ ਉਠਾ ਲਿਆ। ਬਾਥਰੂਮ 'ਚ ਛੱਡ ਆਈ।"

ਮੈਂ ਕਿਹਾ ਸੀ, "ਇਸ ਵਿਚ ਕਿਹੜੀ ਖਾਸ ਗੱਲ ਆ?" ਉਹ ਖਿਝ ਨਾਲ ਬੋਲੀ ਸੀ, "ਕਿਉਂ, ਖਾਸ ਕਿਉਂ ਨ੍ਹੀਂ। ਅੱਜ ਕਲ੍ਹ ਕੁੜੀਆਂ ਨੂੰ ਕਿੰਨੀ ਆਜ਼ਾਦੀ ਮਿਲੀ ਆ। ਕੋਈ ਮੈਨੂੰ ਪੁੱਛ ਕੇ ਦੇਖੇ-ਮੈਂ ਕਿੰਨੇ ਔਖੇ ਦਿਨ ਦੇਖੇ ਆ। ਤੁਹਾਨੂੰ ਯਾਦ ਆ ਨਾ-ਇਕ ਤੁਹਾਡਾ ਦੋਸਤ ਹੁੰਦਾ ਸੀ ਗੁਰਬਚਨ। ਇਕ ਵਾਰ ਉਹ ਆਪਣੀ ਘਰਵਾਲੀ ਨਾਲ ਆਇਆ ਸੀ। ਮੈਂ ਨੰਗੇ ਸਿਰ ਤੁਹਾਡੇ ਲਈ ਚਾਹ ਲੈ ਕੇ ਗਈ ਸੀ। ਮਾਤਾ ਜੀ ਨੇ ਮੇਰੀ ਐਨੀ ਕੁੱਤੇਖਾਣੀ ਕੀਤੀ ਸੀ ਕਿ ਰਹੇ ਰੱਬ ਦਾ ਨਾਂ। ਮੈਂ ਸਾਰੀ ਰਾਤ ਰੋ-ਰੋ ਕੇ ਕੱਟੀ ਸੀ...।"

ਮੈਨੂੰ ਆਪਣੇ ਵਲੈਤੀਏ ਦੋਸਤ ਸਤਵੰਤ ਉਪਲ ਦੀ ਗੱਲ ਯਾਦ ਆ ਗਈ ਸੀ। ਉਹਨੇ ਦੱਸਿਆ ਸੀ ਕਿ ਉਸ ਦੇ ਮੁੰਡੇ ਦਾ ਕਈ ਕੁੜੀਆਂ ਨਾਲ ਅਫੇਅਰ ਚਲ ਰਿਹਾ ਸੀ। ਉਹ ਇਸ ਗੱਲ ਨੂੰ ਬੁਰਾ ਨਹੀਂ ਸਮਝਦਾ ਸੀ। ਸਗੋਂ ਮਾਣ ਮਹਿਸੂਸ ਕਰਦਾ ਸੀ। ਮੈਂ ਇਹ ਗੱਲ ਮਨਜੀਤ ਨੂੰ ਨਹੀਂ ਦੱਸੀ ਸੀ। ਜੇ ਦੱਸਦਾ ਤਾਂ ਉਸ ਕਹਿਣਾ ਸੀ, "ਐਵੇਂ ਨਾ ਮੁੰਡਿਆਂ ਨੂੰ ਚਮਲਾਈ ਜਾਉ। ਜੇ ਇਕ ਵਾਰ ਵਿਗੜ ਗਏ ਤਾਂ ਕਾਬੂ ਕਰਨੇ ਔਖੇ ਹੋ ਜਾਣੇ ਆ।" ਉਹ ਇਸ ਗੱਲ ਤੋਂ ਵੀ ਔਖੀ ਹੈ ਕਿ ਮੁੰਡੇ ਉਸ ਵੱਲੋਂ ਖਰੀਦੇ ਕੱਪੜੇ ਪਸੰਦ ਨਹੀਂ ਕਰਦੇ। ਪਿਛਲੀ ਦੀਵਾਲੀ 'ਤੇ ਉਹ ਚੰਡੀਗੜ੍ਹ ਆਪਣੀ ਭੈਣ ਨੂੰ ਮਿਲਣ ਗਈ ਸੀ। ਸੈਕਟਰ ਬਾਈ ਦੀ ਮਾਰਕੀਟ 'ਚੋਂ ਮੁੰਡਿਆਂ ਲਈ ਪੈਂਟਾਂ ਤੇ ਕਮੀਜ਼ਾਂ ਦੇ ਟੋਟੇ ਲੈ ਆਈ ਸੀ। ਉਸ ਬੜਾ ਹੁੱਭ ਕੇ ਦੱਸਿਆ ਸੀ ਕਿ ਉਹ ਕਪੜਾ ਹੁਣੇ-ਹੁਣੇ ਮਾਰਕੀਟ 'ਚ ਆਇਆ ਸੀ। ਅਜੈ ਨੇ ਕੱਪੜਿਆਂ ਨੂੰ ਦੇਖਿਆ ਤਕ ਨਹੀਂ ਸੀ। ਕਿਹਾ ਸੀ, "ਮੰਮੀ ਜੀ, ਮੈਂ ਨ੍ਹੀਂ ਇਹ ਕੱਪੜੇ ਸਿਲਾਉਣੇ। ਤੁਸੀਂ ਡੈਡੀ ਜੀ ਲਈ ਰੱਖ ਲਉ।" ਬਲਰਾਜ ਬੋਲਿਆ ਸੀ, "ਮੈਂ ਤਾਂ ਰੈਡੀਮੇਡ ਪਾਊਂਗਾ। ਐਵੇਂ ਨਾ ਪੈਸੇ ਖਰਾਬ ਕਰਿਆ ਕਰੋ।" ਬਾਅਦ 'ਚ ਮੈਂ ਇਹ ਕੱਪੜੇ ਪਾਏ ਸਨ।

ਮੈਂ ਖ਼ਬਰਾਂ ਵਾਲਾ ਚੈਨਲ ਲਾ ਦਿੰਦਾ ਹਾਂ। ਅਜੈ ਨੇ ਇਕ ਘੰਟੇ ਬਾਅਦ ਆਉਣਾ ਹੈ। ਕੋਈ ਖਾਸ ਖ਼ਬਰ ਨਹੀਂ ਹੈ। ਮੈਂ ਵੱਖ-ਵੱਖ ਚੈਨਲ ਲਾਉਂਦਾ ਹਾਂ। ਕੋਈ ਵੀ ਪ੍ਰੋਗਰਾਮ ਚੰਗਾ ਨਹੀਂ ਲੱਗ ਰਿਹਾ। ਮੈਂ ਰਿਮੋਟ ਕੰਟਰੋਲ ਮਨਜੀਤ ਵੱਲ ਸੁੱਟ ਦਿੰਦਾ ਹਾਂ। ਉਹ ਸਿਟੀ ਚੈਨਲ ਲਾ ਦਿੰਦੀ ਹੈ। ਖ਼ਬਰਾਂ ਆ ਰਹੀਆਂ ਹਨ। ਕੁਝ ਖਾਸ ਖ਼ਬਰਾਂ ਬੈਲਟ 'ਤੇ ਅੱਖਰਾਂ ਦੇ ਰੂਪ 'ਚ ਦਿੱਸ ਰਹੀਆਂ ਹਨ। ਬਹੁਤੀਆਂ ਖ਼ਬਰਾਂ ਸ਼ਹਿਰ 'ਚ ਹੋ ਰਹੇ ਜਗਰਾਤਿਆਂ, ਵੱਡੇ-ਵੱਡੇ ਸ਼ੌਪਿੰਗ ਕੰਪਲੈਕਸਾਂ, ਜੋਤਸ਼ੀਆਂ ਤੇ ਲੀਡਰਾਂ ਬਾਰੇ ਹੀ ਹਨ। ਉਹ ਕਹਿੰਦੀ ਹੈ, "ਪਤਾ ਨ੍ਹੀਂ ਲੋਕਾਂ ਕੋਲ ਕਿੱਥੋਂ ਐਨਾ ਪੈਸਾ ਆ ਗਿਆ, ਜਿਧਰ ਦੇਖੋ-ਮਾਲ ਹੀ ਮਾਲ ਖੁੱਲ੍ਹਣ ਲੱਗ ਪਏ ਆ। ਛੋਟੇ ਦੁਕਾਨਦਾਰਾਂ ਦਾ ਕੀ ਹੋਵੇਗਾ।" ਮੈਂ ਉਸ ਦੀ ਇਸ ਗੱਲ ਦਾ ਕੋਈ ਹੁੰਗਾਰਾ ਨਹੀਂ ਭਰਦਾ ਕਿਉਂਕਿ ਉਹ ਇਹ ਗੱਲ ਕਈ ਵਾਰ ਪਹਿਲਾਂ ਵੀ ਕਰ ਚੁੱਕੀ ਹੈ। ਉਹ ਟੈਲੀਵਿਜ਼ਨ ਬੰਦ ਕਰ ਦਿੰਦੀ ਹੈ। ਮੈਂ ਕਹਿੰਦਾ ਹਾਂ, "ਮੈਂ ਤੇ ਬਲਰਾਜ ਇਕੱਠੇ ਜਾ ਕੇ ਅਜੈ ਨੂੰ ਲੈ ਆਈਏ?" ਉਹ ਨਾਂਹ 'ਚ ਸਿਰ ਹਿਲਾਉਂਦੀ ਕਹਿੰਦੀ ਹੈ, "ਬਲਰਾਜ ਨੂੰ ਸੌਂ ਲੈਣ ਦਿਉ। ਉਹ ਵੇਲੇ ਸਿਰ ਸੌਂ ਜਾਂਦਾ। ਤੜਕੇ ਉੱਠ ਕੇ ਪੜ੍ਹਦਾ।" ਮੈਂ ਫੇਰ ਕਹਿੰਦਾ ਹਾਂ, "ਬੱਸ-ਆਏ ਤੇ ਗਏ।" ਉਹ ਮੇਰੀ ਬਾਂਹ ਫੜ ਲੈਂਦੀ ਹੈ। ਕੰਬਦੀ ਆਵਾਜ਼ 'ਚ ਕਹਿੰਦੀ ਹੈ, "ਪਹਿਲਾਂ ਹੀ ਅਜੈ ਦੀ

ਚਿੰਤਾ ਆ। ਪਿੱਛੋਂ ਜੇ ਮੈਨੂੰ ਕੁਸ਼ ਹੋ ਗਿਆ ਤਾਂ ਮੈਨੂੰ ਕੌਣ ਸੰਭਾਲੂ।"

ਮੈਂ ਐਵੇਂ ਹੀ ਡਰਾਇੰਗ-ਰੂਮ 'ਚ ਗੇੜੇ ਕੱਢਣੇ ਸ਼ੁਰੂ ਕਰ ਦਿੰਦਾ ਹਾਂ।

ਉਹ ਜ਼ੋਰ ਪਾ ਕੇ ਕਹਿੰਦੀ ਹੈ, "ਉਹਨੂੰ ਕਹੋ-ਇਹ ਜੌਬ ਛੱਡ ਦੇਵੇ।"

"ਤੂੰ ਆਪ ਕਹਿ ਕੇ ਦੇਖ ਲੈ।"

"ਮੈਂ ਬਥੇਰਾ ਕਹਿ ਲਿਆ। ਮੇਰੀ ਤਾਂ ਉਹ ਇਕ ਵੀ ਨ੍ਹੀਂ ਮੰਨਦਾ। ਅੱਗੋਂ ਆਪਣੀਆਂ ਹੀ ਸੁਣਾਉਣ ਲੱਗ ਜਾਂਦਾ।... ਇਕ ਦਿਨ ਤਾਂ ਉਸ ਮੈਨੂੰ ਰੋਣਹਾਕੀ ਕਰ ਦਿੱਤਾ ਸੀ।... ਮੈਂ ਘੂਰਿਆ ਸੀ ਤਾਂ ਅਗੋਂ ਸਮਝਾਉਣ ਲੱਗਾ, 'ਤੁਸੀਂ ਮੇਰੀ ਸਿਚੁਏਸ਼ਨ ਕਿਉਂ ਨ੍ਹੀਂ ਸਮਝਦੇ। ਇਹ ਮੈਨੂੰ ਪਤਾ ਆ ਕਿ ਮੈਂ ਇਸ ਕਾਲ ਸੈਂਟਰ 'ਚ ਆ ਕੇ ਕਿੰਨਾ ਕੁਸ਼ ਸਿੱਖਿਆ। ਪਿਛਲੇ ਹਫਤੇ ਮਦਰਾਸ ਤੋਂ ਦੋ ਐਕਸਪਰਟ ਆਏ ਸੀ। ਉਨ੍ਹਾਂ ਦੀ ਉਮਰ ਤੀਹ ਕੁ ਸਾਲਾਂ ਦੀ ਹੋਣੀ ਆ। ਪਾਣੀ ਵਾਂਗੂ ਇੰਗਲਿਸ਼ ਬੋਲਦੇ ਸੀ। ਉਨ੍ਹਾਂ ਬੜੇ ਪਿਆਰ ਨਾਲ ਸਾਨੂੰ ਸਮਝਾਇਆ। ਮੈਂ ਐਨੇ ਇਨਟੈਕਚੂਅਲ ਪਹਿਲਾਂ ਕਦੇ ਨ੍ਹੀਂ ਦੇਖੇ। ਉਹ ਇਕ ਹਫਤੇ ਲਈ ਆਏ ਸੀ। ਅਸੀਂ ਸਾਰੇ ਜਣਿਆਂ ਨੇ ਉਨ੍ਹਾਂ ਨੂੰ ਪ੍ਰੀਤ ਬਾਰ ਹਾਊਸ 'ਚ ਪਾਰਟੀ ਦਿੱਤੀ ਸੀ। ਮੈਂ ਉਨ੍ਹਾਂ ਕੋਲੋਂ ਬਹੁਤ ਕੁਸ਼ ਸਿੱਖਿਆ। ਜੇ ਮੈਂ ਇਸ ਕਾਲ ਸੈਂਟਰ 'ਚ ਨਾ ਜਾਂਦਾ ਤਾਂ ਮੇਰੇ ਇੰਗਲਿਸ਼ ਬੋਲਣ ਦਾ ਫਲੋ ਨ੍ਹੀਂ ਬਣਨਾ ਸੀ...।" ਉਹਨੇ ਆਪਣੀ ਗੱਲ ਮੁਕਾ ਕੇ ਮੇਰੇ ਵੱਲ ਦੇਖਿਆ ਹੈ।

ਮੈਂ ਨਹੀਂ ਚਾਹੁੰਦਾ ਕਿ ਉਹ ਕਾਲ ਸੈਂਟਰ ਵਾਲੀ ਜੌਬ ਕਰੇ। ਜਦੋਂ ਉਸ ਨੂੰ ਟ੍ਰੇਨਿੰਗ ਤੋਂ ਬਾਅਦ ਇੰਪਲਾਇਮੈਂਟ ਲੈਟਰ ਮਿਲਿਆ ਸੀ ਤਾਂ ਮੈਂ ਉਸ ਦੀ ਇਸ ਜੌਬ ਦਾ ਵਿਰੋਧ ਕੀਤਾ ਸੀ। ਸਮਝਾਇਆ ਸੀ, "ਬੇਟਾ-ਇਹ ਜੌਬ ਤੇਰੀ ਸਟੱਡੀ ਦੇ ਉਲਟ ਆ। ਮੈਨੂੰ ਨ੍ਹੀਂ ਪਤਾ ਲੱਗ ਰਿਹਾ ਕਿ ਤੂੰ ਇਹ ਕਿਉਂ ਅਸੈਪਟ ਕਰ ਲਈ।" ਉਸਦਾ ਜਵਾਬ ਸੀ, "ਕੁਸ਼ ਨਵਾਂ ਸਿੱਖਣ ਲਈ।"

ਅਜੇ ਇਨ੍ਹਾਂ ਦਿਨਾਂ 'ਚ ਸਿਵਲ ਹਸਪਤਾਲ ਇੰਟਰਨਸ਼ਿਪ ਕਰ ਰਿਹਾ ਹੈ। ਸਵੇਰ ਨੂੰ ਗਿਆਰਾਂ ਵਜੇ ਤੋਂ ਇਕ ਵਜੇ ਤਕ ਉਥੇ ਜਾਂਦਾ ਹੈ। ਇਕ ਵਜੇ ਤੋਂ ਸਾਢੇ ਤਿੰਨ ਵਜੇ ਤਕ ਕੱਕੜ ਹਸਪਤਾਲ 'ਚ ਫਿਜ਼ੀਓਥ੍ਰੈਪਿਸਟ ਡਾਕਟਰ ਵਜੋਂ ਮਰੀਜ਼ ਦੇਖਦਾ ਹੈ। ਛੇ ਵਜੇ ਤੋਂ ਲੈ ਕੇ ਦੋ ਵਜੇ ਤਕ ਫਸਟਸਟੋਨ ਕਾਲ ਸੈਂਟਰ 'ਚ ਜਾਂਦਾ ਹੈ। ਇਕ ਦਿਨ ਉਹ ਬਲਰਾਜ ਨੂੰ ਸਮਝਾ ਰਿਹਾ ਸੀ ਕਿ ਉਹ ਕਿਤਾਬਾਂ ਦੀ ਦੁਨੀਆਂ ਤੋਂ ਬਾਹਰ ਦੀ ਦੁਨੀਆਂ ਵੀ ਦੇਖੇ ਤੇ ਸਮਝੇ। ਇਹ ਠੀਕ ਹੈ ਕਿ ਉਹਨਾਂ ਨੇ ਆਪਣੇ ਸਿਲੇਬਸ ਨੂੰ ਕਵਰ ਕਰਨਾ ਹੁੰਦਾ ਹੈ ਪਰ ਨਾਲ ਦੀ ਨਾਲ ਜੋ ਕੁਝ ਆਲੇ ਦੁਆਲੇ ਵਾਪਰ ਰਿਹਾ ਹੈ, ਉਸ ਦੀ ਸਮਝ ਵੀ ਆਉਣੀ ਚਾਹੀਦੀ ਹੈ। ਉਸ ਬਲਰਾਜ ਨੂੰ ਖਾਸਾ ਲੰਬਾ ਚੌੜਾ ਭਾਸ਼ਨ ਦਿੱਤਾ ਸੀ, "ਅੱਜ ਦੇ ਬੰਦੇ ਦੀ ਸਾਇਕੋਲੌਜੀ 'ਚ ਇਕੋ ਗੱਲ ਸ਼ਾਮਿਲ ਆ ਕਿ ਜੋ ਕੁਸ਼ ਵੀ ਮਿਲ ਸਕਦਾ ਆ, ਉਸ ਨੂੰ ਜਲਦੀ ਤੋਂ ਜਲਦੀ ਲੈ ਲਿਆ ਜਾਵੇ। ਵੱਸ 'ਚ ਕਰ ਲਿਆ ਜਾਵੇ। ਕਿਵੇਂ ਨਾ ਕਿਵੇਂ ਕਾਮਯਾਬ ਹੋਇਆ ਜਾਵੇ। ਪੈਸਾ ਕਮਾਉ ਤੇ ਐਸ਼ ਕਰੋ...... ਤੂੰ ਘੱਟੋ-ਘੱਟ ਇਕ ਘੰਟਾ ਨਵੇਂ ਖੁੱਲ੍ਹੇ ਮਾਲਾਂ 'ਚ ਜਾਇਆ ਕਰ। ਤੈਨੂੰ ਪਤਾ ਲੱਗੇਗਾ ਕਿ ਬਾਜ਼ਾਰ 'ਚ ਕੀ ਨਵਾਂ ਟਰੈਂਡ ਚਲ ਰਿਹਾ। ਮੈਂ ਹਫਤੇ 'ਚ ਇਕ ਵਾਰ ਅਵੱਸ਼ ਹੀ ਇਨ੍ਹਾਂ ਮਾਲਾਂ 'ਚ ਜਾਂਦਾ ਆਂ। ਇਕ ਦਿਨ ਮੋਰ ਵਾਲਿਆਂ ਦੇ ਗਿਆ ਸੀ। ਮੈਥੋਂ ਅੱਗੇ ਦੋ ਮੁੰਡੇ ਖੜ੍ਹੇ ਸੀ। ਉਨ੍ਹਾਂ ਕਾਊਂਟਰ 'ਤੇ ਖੜ੍ਹੀ ਸੇਲਜ਼ਗਰਲ ਨੂੰ ਭੱਦਾ ਮਜ਼ਾਕ ਕੀਤਾ ਸੀ। ਅਗੋਂ ਸੇਲਜ਼ਗਰਲ ਨੇ ਬੁਰਾ ਨ੍ਹੀਂ ਮਨਾਇਆ ਸੀ। ਮੈਂ ਇਸ ਬਾਰੇ ਉਸ ਕੋਲੋਂ ਪੁੱਛਿਆ ਸੀ ਤਾਂ ਅੱਗੋਂ ਉਸ ਮੈਨੂੰ ਮੇਰੇ ਬਾਰੇ ਹੀ ਪੁੱਛ ਲਿਆ ਸੀ। ਮੈਂ ਆਪਣੇ ਬਾਰੇ ਦੱਸਿਆ ਤਾਂ ਉਸ ਦਾ ਜਵਾਬ ਸੀ, 'ਤੁਸੀਂ ਡਾਕਟਰ ਹੋ। ਏਸੇ ਲਈ ਪੁੱਛ ਰਹੇ ਹੋ। ਏਥੇ ਰੋਜ਼ ਹੀ ਅਜਿਹੇ ਅਨੇਕਾਂ ਕਸਟਮਰ ਆਉਂਦੇ ਆ। ਜੇ ਮੈਂ ਗੁੱਸਾ ਕਰਨ ਲੱਗਜਾਂ ਤਾਂ ਮੈਨੇਜਰ ਨੇ ਸ਼ਾਮ ਨੂੰ ਮੇਰੀ ਛੁੱਟੀ ਕਰਵਾ ਦੇਣੀ ਆ।' ਮੈਂ ਦੋ ਚਾਰ ਵਾਰ ਗਿਆ ਤਾਂ ਉਹ ਮੇਰੇ ਨਾਲ ਖੁੱਲ੍ਹ ਗਈ ਸੀ। ਉਸ ਦੱਸਿਆ ਸੀ, 'ਉਹ ਜਿਹੜੀ ਕੁੜੀ ਸਾਹਮਣੇ ਖੜ੍ਹੀ ਆ ਨਾ-ਉਹ ਵੀ ਮੇਰੇ ਨਾਲ ਹੀ ਭਰਤੀ ਹੋਈ ਸੀ। ਉਸ



ਦੀ ਮੈਨੇਜਰ ਨਾਲ ਗਿਟਮਿਟ ਆ। ਚਹੁੰ ਮਹੀਨਿਆਂ 'ਚ ਹੀ ਉਸ ਦੀ ਤਨਖਾਹ ਮੈਥੋਂ ਦੂਣੀ ਹੋ ਗਈ ਆ। ਮੈਨੂੰ ਵੀ ਮੈਨੇਜਰ ਨੇ ਦਾਣੇ ਪਾਏ ਸੀ ਪਰ ਮੈਂ ਉਸ ਦੀ ਗੱਲ ਅਣਸੁਣੀ ਕਰ ਦਿੱਤੀ ਸੀ। ਇਹ ਮੇਰੀ ਭੁੱਲ ਸੀ। ਹੁਣ ਮੈਨੂੰ ਲੱਗਦਾ ਆ ਕਿ ਜੇ ਪ੍ਰਾਈਵੇਟ ਸੈਕਟਰ 'ਚ ਕਾਮਯਾਬ ਹੋਣਾ ਆ ਤਾਂ ਪੁਰਾਣੀਆਂ ਸੋਚਾਂ ਨੂੰ ਛੱਡਣਾ ਪਵੇਗਾ।' ਦੇਖ-ਜੇ ਮੈਂ ਮਾਰਕਿਟ 'ਚ ਨਾ ਜਾਂਦਾ ਤਾਂ ਆਹ ਗੱਲਾਂ ਮੈਨੂੰ ਕਿੱਥੋਂ ਪਤਾ ਲੱਗਣੀਆਂ ਸੀ। ਆਪਾਂ ਭਾਵੇਂ ਕੋਈ ਚੀਜ਼ ਨਾ ਖਰੀਦੀਏ-ਪਰ ਆਪਾਂ ਨੂੰ ਉਸ ਦੀ ਵੈਲਯੂ ਦਾ ਅਵੱਸ਼ ਹੀ ਪਤਾ ਹੋਣਾ ਚਾਹੀਦਾ।"

ਬਲਰਾਜ ਨੇ ਉਹਨੂੰ ਦੱਸਿਆ ਸੀ, "ਤੂੰ ਮੈਨੂੰ ਕਮਲਾ ਸਮਝਦਾਂ, ਮੈਂ ਤਾਂ ਸ਼ਹਿਰ ਦੇ ਸਾਰੇ ਮਾਲ ਗਾਹੇ ਹੋਏ ਆ। ਹੁਣ ਮਾਡਲ ਟਾਊਨ 'ਚ ਇਕ ਨਵਾਂ ਮਾਲ ਖੁੱਲ੍ਹਿਆ। ਰਮਣੀਕ ਨਾਂ ਆ। ਡਾਕਖਾਨੇ ਕੋਲ। ਤੂੰ ਜਾ ਕੇ ਦੇਖ। ਕਿੰਨੇ ਬਰਾਂਡਾਂ ਦੀਆਂ ਜੀਨ ਦੀਆਂ ਪੈਂਟਾਂ ਆਈਆਂ....।"

ਇਹੀ ਗੱਲਾਂ ਉਸ ਮੈਨੂੰ ਵੀ ਦੱਸੀਆਂ ਸਨ। ਬੜਾ ਕੁਝ ਹੋਰ ਵੀ ਦੱਸਿਆ ਸੀ। ਇਹ ਵੀ ਦੱਸਿਆ ਸੀ, "ਅੱਜ ਕਲ੍ਹ ਦੇ ਕਪਲ ਦੋਹਰੀ ਤਰ੍ਹਾਂ ਦੀ ਜ਼ਿੰਦਗੀ ਜਿਉਂ ਰਹੇ ਆ। ਇਕ ਘਰ ਦੀ। ਇਕ ਬਾਹਰ ਦੀ। ਮਤਲਬ ਦਫ਼ਤਰ ਦੀ। ਉਹ ਘਰ ਨੂੰ ਦਫਤਰ ਨ੍ਹੀਂ ਲੈ ਜਾਂਦੇ। ਦਫਤਰ ਨੂੰ ਘਰ। ਉਨ੍ਹਾਂ ਨੂੰ ਬਾਹਰ ਕਈ ਤਰ੍ਹਾਂ ਦੇ ਸਮਝੌਤੇ ਕਰਨੇ ਪੈਂਦੇ ਆ। ਕਈਆਂ ਨਾਲ ਦੋਸਤੀਆਂ ਕਰਨੀਆਂ ਪੈਂਦੀਆਂ ਆ। ਕਿਸੇ ਨਾਲ ਲੰਚ ਕਰਨਾ ਪੈਂਦਾ ਆ। ਕਿਸੇ ਨਾਲ ਡਿਨਰ। ਕਿਸੇ ਨਾਲ ਕਿਸੇ ਪ੍ਰਾਈਵੇਟ ਥਾਂ 'ਤੇ ਵੀ ਜਾਣਾ ਪੈ ਸਕਦਾ ਆ। ਪਰ ਜਦੋਂ ਉਹ ਘਰ 'ਚ ਹੁੰਦੇ ਆ ਤਾਂ ਉਹ ਇਕ ਦੂਜੇ ਪ੍ਰਤੀ ਪੂਰੀ ਜ਼ੁੰਮੇਵਾਰੀ ਨਾਲ ਵਿਚਰਦੇ ਆ।"

ਮੈਂ ਉਹਨੂੰ ਪੁੱਛ ਲਿਆ ਸੀ, "ਤੂੰ ਵੀ ਆਪਣੇ ਲਈ ਕੋਈ ਕੁੜੀ ਪਸੰਦ ਕਰ ਰੱਖੀ ਆ ਤਾਂ ਦੱਸ ਦੇ।"

"ਨ੍ਹੀਂ, ਅਜੇ ਤਾਂ ਨ੍ਹੀਂ। ਜਦੋਂ ਹੋਈ ਮੈਂ ਦੱਸ ਦਵਾਂਗਾ।"

"ਮੇਰੇ ਕੋਲ ਝੂਠ ਤਾਂ ਨ੍ਹੀਂ ਬੋਲਦਾ?"

"ਮੈਨੂੰ ਝੂਠ ਬੋਲਣ ਦੀ ਲੋੜ ਹੀ ਨ੍ਹੀਂ। ਮੈਂ ਮੰਮੀ ਨੂੰ ਦੱਸਿਆ ਸੀ ਕਿ ਉਹ ਮੇਰੇ ਬਾਰੇ ਚਿੰਤਾ ਨਾ ਕਰਨ। ਮੈਂ ਆਪਣਾ ਵਿਆਹ ਆਪ ਹੀ ਕਰਨਾ ਆ। ਉਨ੍ਹਾਂ ਨੂੰ ਨੂੰਹ ਚਾਹੀਦੀ ਆ। ਉਹ ਮਿਲ ਜਾਊਗੀ।"

ਮੈਂ ਡਰਾਇੰਗ ਰੂਮ 'ਚ ਗੇੜੇ ਕੱਢਦਾ ਕੱਢਦਾ ਬਲਰਾਜ ਦੇ ਬੈੱਡ-ਰੂਮ 'ਚ ਚਲਾ ਜਾਂਦਾ ਹਾਂ। ਉਹ ਘੂਕ ਸੁੱਤਾ ਪਿਆ ਹੈ ਪਰ ਟਿਊਬ ਜਗ ਰਹੀ ਹੈ। ਸਾਹਮਣੇ ਵਾਲੀ ਕੰਧ 'ਤੇ ਉਸ ਕੰਪਿਊਟਰ ਤੋਂ ਬਾਈ ਪੋਆਇੰਟ 'ਚ ਕੰਪੋਜ਼ ਕਰਵਾ ਕੇ ਲਿਖ ਰੱਖਿਆ ਹੈ : ਡਿਵਲਪਮੈਂਟ ਦਾ ਕੇਂਦਰ ਤੇ ਉਦੇਸ਼ ਹੁਣ ਮਨੁੱਖ ਨਹੀਂ ਰਿਹਾ ਸਗੋਂ ਡਿਵਲਪਮੈਂਟ ਹੀ ਉਦੇਸ਼ ਤੇ ਕੇਂਦਰ ਬਣ ਗਈ ਹੈ। ਮੇਰਾ ਸਿਰ ਚਕਰਾ ਜਾਂਦਾ ਹੈ। ਮੈਂ ਟਿਊਬ ਆਫ ਕਰ ਦਿੰਦਾ ਹਾਂ। ਕਾਹਲੀ-ਕਾਹਲੀ ਬਾਹਰ ਆ ਜਾਂਦਾ ਹਾਂ। ਅਜੈ ਦੇ ਬੈੱਡਰੂਮ 'ਚ ਚਲੇ ਜਾਂਦਾ ਹਾਂ। ਲਾਈਟ ਜਗਾਉਂਦਾ ਹਾਂ। ਬੜੇ ਸਲੀਕੇ ਨਾਲ ਉਸ ਆਪਣਾ ਕਮਰਾ ਸਜਾ ਰੱਖਿਆ ਹੈ। ਮੇਰੀ ਨਜ਼ਰ ਖੱਬੇ ਪਾਸੇ ਵਾਲੀ ਕੰਧ 'ਤੇ ਚਲੇ ਜਾਂਦੀ ਹੈ। ਉਥੇ ਬਰਾਕ ਉਬਾਮਾ ਦੀ ਫੋਟੋ ਲੱਗੀ ਹੈ। ਹੇਠਾਂ ਅਜੈ ਨੇ ਲਿਖਿਆ ਹੈ : ਹਿਸਟੌਰੀਕਲ ਵਿਕਟਰੀ। ਸੱਜੇ ਪਾਸੇ ਵਾਲੀ ਕੰਧ 'ਤੇ ਲਿਖਿਆ ਹੈ : ਵਿਅਕਤੀ ਇਤਿਹਾਸ ਬਣਾਉਂਦੇ ਹਨ, ਇਤਿਹਾਸ ਵਿਅਕਤੀ ਨਹੀਂ ਬਣਾਉਂਦਾ....।"

ਦੋ ਵੱਜ ਗਏ ਹਨ। ਮੈਂ ਅਜੈ ਦੇ ਮੋਬਾਇਲ 'ਤੇ ਫੋਨ ਕਰਦਾ ਹਾਂ। ਮੋਬਾਇਲ ਅੱਗੋਂ ਬੰਦ ਹੈ। ਦਸਾਂ ਮਿੰਟਾਂ ਬਾਅਦ ਮੈਂ ਫੇਰ ਫੋਨ ਕਰਦਾ ਹਾਂ। ਅਜੈ ਦੀ ਆਵਾਜ਼ ਆਉਂਦੀ ਹੈ, "ਤੁਸੀਂ ਅਜੇ ਸੁੱਤੇ ਨ੍ਹੀਂ?"

"ਨ੍ਹੀਂ......।" ਮੈਂ ਦੱਸਦਾ ਹਾਂ। "ਤੂੰ ਕਿੱਥੇ ਆਂ?"

ਉਹ ਦੱਸਦਾ ਹੈ, "ਬੱਸ-ਪੰਜ ਮਿੰਟਾਂ 'ਚ ਆ ਗਿਆ।"

ਮਨਜੀਤ ਰਸੋਈ 'ਚ ਚਲੇ ਗਈ ਹੈ। ਅਜੇ ਦੇ ਆਉਣ ਤੋਂ ਪਹਿਲਾਂ-ਪਹਿਲਾਂ ਮੈਂ ਫੈਸਲਾ ਕਰ ਲੈਂਦਾ ਹਾਂ ਕਿ ਹੁਣ ਉਸਨੂੰ ਇਹ ਜੌਬ ਨਹੀਂ ਕਰਨ ਦੇਣੀ। ਮੈਨੂੰ ਭਾਪਾ ਜੀ ਦਾ ਕਿਹਾ ਯਾਦ ਆ ਜਾਂਦਾ ਹੈ ਕਿ ਪਿਉ ਬਣਨਾ ਤਾਂ ਸੌਖਾਲਾ ਹੁੰਦਾ ਹੈ ਪਰ ਪਿਉ ਦੇ ਫਰਜ਼ ਨਿਭਾਉਣੇ ਔਖੇ ਹੁੰਦੇ ਹਨ। ਪਿਉ ਦੀ ਅਗਨੀ ਪਰੀਖਿਆ ਉਦੋਂ ਹੁੰਦੀ ਹੈ ਜਦੋਂ ਪੁੱਤ ਬਰੋਬਰ ਦਾ ਹੋ ਜਾਂਦਾ ਹੈ। ਐਸ ਵੇਲੇ ਪੂਰੀ ਸਮਝ, ਸਬਰ-ਸੰਤੋਖ ਤੇ ਧੀਰਜ ਤੋਂ ਕੰਮ ਲੈਣਾ ਚਾਹੀਦਾ ਹੈ। ਮੈਨੂੰ ਉਹਨਾਂ ਦਾ ਕਿਹਾ ਸੱਚ ਲੱਗਦਾ ਹੈ। ਮੈਂ ਉਹਨਾਂ ਦੇ ਸਿਖਾਏ 'ਤੇ ਚੱਲਣ ਦੀ ਕੋਸ਼ਿਸ਼ ਕਰਦਾ ਹਾਂ। ਮਾਰ ਉਦੋਂ ਖਾਂਦਾ ਹਾਂ ਜਦੋਂ ਮੈਂ ਕੁਝ ਸੋਚੀ ਬੈਠਾ ਹੁੰਦਾ ਹਾਂ-ਅੱਗੋਂ ਉਹ ਪਹਿਲਾਂ ਹੀ ਹੋਰ ਕੁਝ ਕਹਿ ਦਿੰਦਾ ਹੈ। ਮੈਨੂੰ ਐਦਾਂ ਲੱਗਦਾ ਹੈ ਕਿ ਮੇਰਾ ਕੰਮ ਤਾਂ ਉਨ੍ਹਾਂ ਨੂੰ ਪੈਸੇ ਦੇਣ ਤਕ ਹੀ ਸੀਮਤ ਹੋ ਕੇ ਰਹਿ ਗਿਆ ਹੈ। ਹੋਰ ਕਿਸੇ ਕੰਮ 'ਚ ਉਨ੍ਹਾਂ ਨੂੰ ਮੇਰੀ ਲੋੜ ਹੀ ਨਹੀਂ ਹੈ। ਮਨਜੀਤ ਵੀ ਆਪਣੇ ਆਪ ਨੂੰ ਬੇਬੱਸ ਪਾਉਂਦੀ ਹੈ। ਪਿਛਲੇ ਹਫਤੇ ਅਸੀਂ ਚਾਰੇ ਜਣੇ ਬੈਠੇ ਸੀ। ਮੈਂ ਉਸ ਨੂੰ ਦੱਸਿਆ ਸੀ ਕਿ ਅਗਲੇ ਮਹੀਨੇ ਪੰਜਵੇਂ ਪੇ-ਕਮੀਸ਼ਨ ਦੀ ਰਿਪੋਰਟ ਲਾਗੂ ਹੋ ਜਾਣੀ ਹੈ। ਮੈਨੂੰ ਢਾਈ ਲੱਖ ਦੇ ਕਰੀਬ ਪੈਸੇ ਮਿਲ ਜਾਣੇ ਹਨ। ਮਨਜੀਤ ਨੇ ਝੱਟ ਕਿਹਾ ਸੀ, "ਇਸ ਵਾਰੀ ਸਾਰੇ ਪੈਸੇ ਮੈਨੂੰ ਦਿਉ। ਮੈਂ ਇਕ ਕਮਰਾ ਬਣਾਉਣਾ। ਆਏ ਗਏ ਲਈ ਕੋਈ ਸੈਪਰੇਟ ਕਮਰਾ ਨ੍ਹੀਂ ਹੈਗਾ।" ਬਲਰਾਜ ਨੂੰ ਆਪਣੀ ਮੰਮੀ ਦੀ ਸਕੀਮ ਚੰਗੀ ਲੱਗੀ ਸੀ। ਉਹਨੇ ਕਿਹਾ ਸੀ, "ਮੰਮੀ ਠੀਕ ਕਹਿ ਰਹੇ ਆ।" ਅਜੇ ਬੋਲਿਆ ਸੀ, "ਮਹੀਨੇ 'ਚ ਇਕ ਅੱਧ ਗੈਸਟ ਆਉਂਦਾ। ਉਸ ਨੂੰ ਮੇਰੇ ਵਾਲਾ ਕਮਰਾ ਦੇ ਦਿਆ ਕਰੋ। ਮੈਂ ਡਰਾਇੰਗ ਰੂਮ 'ਚ ਪਏ ਸੋਫੇ 'ਤੇ ਸੌਂ ਜਾਇਆ ਕਰਾਂਗਾ।" ਮਨਜੀਤ ਨੇ ਕਿਹਾ ਸੀ, "ਅੱਜ ਨ੍ਹੀਂ ਤਾਂ ਕਲ੍ਹ ਨੂੰ ਕਮਰੇ ਦੀ ਲੋੜ ਪੈਣੀ ਹੀ ਪੈਣੀ ਆ।" ਅਜੇ ਨੇ ਉਸ ਨੂੰ ਨਿਰਉੱਤਰ ਕਰ ਦਿੱਤਾ ਸੀ, "ਤੁਸੀਂ ਕਿਹਦੇ ਲਈ ਸੋਚਦੇ ਹੋ। ਮੈਨੂੰ ਅਜੇ ਤਕ ਪਤਾ ਨ੍ਹੀਂ ਕਿ ਮੈਂ ਕਿੱਥੇ ਸੈੱਟ ਹੋਣਾ। ਬਲਰਾਜ ਨੇ ਕਿੱਥੇ ਸੈੱਟ ਹੋਣਾ-ਇਸ ਬਾਰੇ ਵੀ ਆਪਾਂ ਕੁਝ ਨ੍ਹੀਂ ਕਹਿ ਸਕਦੇ। ਜਿੱਥੇ ਕੋਈ ਰਹੇਗਾ-ਉਥੇ ਆਪਣਾ ਮਕਾਨ ਬਣਾ ਲਵੇਗਾ। ਤੁਹਾਡੇ ਦੋਹਾਂ ਜੀਆਂ ਲਈ ਇਹ ਘਰ ਬਥੇਰਾ ਆ। ਘਰ 'ਤੇ ਕੋਈ ਪੈਸਾ ਲਾਉਣ ਦੀ ਲੋੜ ਨ੍ਹੀਂ ਆ।"

ਅਜੇ ਰੋਟੀ ਖਾ ਕੇ ਆਪਣੇ ਬੈੱਡ-ਰੂਮ 'ਚ ਜਾਣ ਲੱਗਾ ਤਾਂ ਮੈਂ ਉਹਨੂੰ ਰੋਕ ਲੈਂਦਾ ਹਾਂ। ਕਹਿੰਦਾ ਹਾਂ, "ਬੇਟੇ! ਇਹ ਨੌਕਰੀ ਛੱਡ ਦੇ। ਨ੍ਹੀਂ ਤਾਂ ਤੇਰੀ ਮੰਮੀ ਨੇ ਤੇਰੇ ਬਾਰੇ ਸੋਚਦਿਆਂ ਸੋਚਦਿਆਂ ਕੋਈ ਵੱਡੀ ਬਿਮਾਰੀ ਸਹੇੜ ਲੈਣੀ ਆ।"

ਉਹ ਗੁੱਸੇ ਨਾਲ ਬੋਲਦਾ ਹੈ, "ਤੁਸੀਂ ਮੰਮੀ ਦਾ ਸਹਾਰਾ ਲੈ ਕੇ ਕਿਉਂ ਗੱਲ ਕਰਦੇ ਓਂ। ਤੁਸੀਂ ਤਾਂ ਮੰਮੀ ਨਾਲੋਂ ਵੀ ਜ਼ਿਆਦਾ ਡਰਪੋਕ ਹੁੰਦੇ ਜਾ ਰਹੇ ਹੋ...।" ਉਹ ਸਿੱਧਾ ਹੀ ਮੇਰੀਆਂ ਅੱਖਾਂ 'ਚ ਅੱਖਾਂ ਪਾ ਕੇ ਕਹਿੰਦਾ ਹੈ, "ਤੁਸੀਂ ਮੈਨੂੰ ਕਾਮਯਾਬ ਹੋਣ ਦੇਣਾ ਆ ਕਿ ਨ੍ਹੀਂ। ਤੁਹਾਡੀ ਜ਼ਿੰਦਗੀ ਦੀ ਸਭ ਤੋਂ ਵੱਡੀ ਗਲਤੀ ਇਹੀ ਆ ਕਿ ਤੁਸੀਂ ਕਦੇ ਆਪਣੇ ਬਾਰੇ ਸੋਚਿਆ ਹੀ ਨ੍ਹੀਂ। ਦੂਜਿਆਂ ਬਾਰੇ ਹੀ ਸੋਚਦੇ ਰਹੇ। ਅੱਜ ਦਾ ਸਮਾਂ ਕਹਿੰਦਾ ਆ ਕਿ ਪਹਿਲਾਂ ਆਪਣੇ ਬਾਰੇ ਸੋਚੋ। ਫੇਰ ਦੂਜਿਆਂ ਬਾਰੇ। ਉਹ ਵੀ ਉਦੋਂ ਜਦੋਂ ਤੁਹਾਡੇ ਕੋਲ ਫਾਲਤੂ ਸਮਾਂ ਹੋਵੇ। ਹੁਣ ਮੈਂ ਸਿਰਫ਼ ਤੇ ਸਿਰਫ਼ ਆਪਣੇ ਬਾਰੇ ਸੋਚਦਾ ਆਂ। ਠੀਕ ਆ ਨਾ, ਡੈਡੀ ਜੀ?" ਪਿਛਲੇ ਸ਼ਬਦ ਉਹ ਸਮਝਾਉਣ ਦੇ ਲਹਿਜੇ 'ਚ ਕਹਿੰਦਾ ਹੈ।

ਮੈਂ ਨੀਵੀਂ ਪਾਈ ਆਪਣੇ ਬੈੱਡਰੂਮ ਵੱਲ ਤੁਰ ਪੈਂਦਾ ਹਾਂ।○○

[984, ਮਾਡਲ ਹਾਊਸ, ਜਲੰਧਰ-3]



# ਬਰਫ਼ਾਂ ਖਾਣੀ ਹਵਾ

## ਹਰਪ੍ਰੀਤ ਸੇਖਾ

'ਸਨੋਅ ਸਾਫ਼ ਕਰਨ ਜਾਵਾਂ ਜਾਂ ਨਾ?'

ਗੋਡੇ-ਗੋਡੇ ਪਈ ਬਰਫ਼ ਦੇਖ ਕੇ ਇਕ ਵਾਰ ਤਾਂ ਕਮਲ ਦਾ ਤਰਾਹ ਨਿਕਲ ਗਿਆ। 'ਕਿਵੇਂ ਸਾਫ਼ ਕਰੂੰ ਐਨੀ! ਹਾਲੇ ਥੋੜ੍ਹਾ ਚਿਰ ਪਹਿਲਾਂ ਤਾਂ ਡਰਾਈਵਵੇਅ ਸਾਫ਼ ਕੀਤੈ। ਓਨੀ ਫੇਰ ਪੈ ਗਈ ਆ।' ਉਹ ਕੁਝ ਪਲ ਉਸੇ ਤਰ੍ਹਾਂ ਹੀ ਖੜ੍ਹੀ ਬਾਹਰ ਵੱਲ ਦੇਖਦੀ ਰਹੀ। 'ਕਰਾਂ ਫਿਰ ਸਾਫ਼ ਜਾ ਕੇ?' ਉਸ ਨੇ ਸੋਚਿਆ।

'ਹਾਲੇ ਤਾਂ ਪੂਰੀ ਦਿਹਾੜੀ ਸਿਰ 'ਤੇ ਪਈ ਆ। ਸ਼ਾਮ ਨੂੰ ਕੰਮ 'ਤੇ ਵੀ ਸਾਰੀ ਸ਼ਿਫ਼ਟ ਪੈਰਾਂ 'ਤੇ ਹੀ ਕੱਢਣੀ ਆ,' ਉਸ ਦੇ ਦੂਜੇ ਚਿੱਤ ਨੇ ਕਿਹਾ।

'ਪਰ ਇਹ ਤਾਂ ਹਟਾਇਆਂ ਈ ਹਟੂ। ਐਂ ਦੇਖਦੇ ਰਹਿਣ ਨਾਲ ਨ੍ਹੀ ਸਰਨਾ।'

'ਗੁਰਨੂਰ ਦੇ ਜਾਗਣ ਦਾ ਵੀ ਟਾਈਮ ਹੋਣ ਵਾਲੈ। ਜੇ ਉੱਠ ਪਿਆ ਤਾਂ ਕਿੱਥੇ ਭੋਰਾ-ਭਰ ਨੂੰ ਠੰਡ 'ਚ ਲਿਜਾਊਂ?' ਖਿੜਕੀ ਵਿੱਚੋਂ ਬਾਹਰ ਦੇਖਦਿਆਂ ਕਮਲ ਦੁਚਿੱਤੀ 'ਚ ਪੈ ਗਈ।

ਜਦ ਦੀ ਕਮਲ ਦੀ ਅੱਖ ਖੁੱਲ੍ਹੀ ਸੀ, ਬਰਫ਼ ਦੇ ਫੰਬੇ ਡਿੱਗ ਰਹੇ ਸਨ। ਦੁਪਹਿਰ ਤਕ ਧਰਤੀ 'ਤੇ ਬਰਫ਼ ਦੇ ਅੰਬਰ ਲੱਗ ਗਏ ਸਨ। ਉਹ ਨਾਲ ਦੀ ਨਾਲ ਦੋ ਵਾਰ ਆਪਣੀ ਕਾਰ ਲੰਘਾਉਣ ਲਈ ਡਰਾਈਵਵੇਅ ਤੋਂ ਬਰਫ਼ ਹਟਾ ਚੁੱਕੀ ਸੀ। ਇਸ ਤਰ੍ਹਾਂ ਕਰਦੀ ਉਹ ਮੁੜ੍ਹਕੋ-ਮੁੜ੍ਹਕੀ ਹੋ ਗਈ ਸੀ। ਪਰ ਓਨੀ ਹੀ ਫਿਰ ਬਰਫ਼ ਪੈ ਗਈ ਸੀ। ਖਿੜਕੀ ਰਾਹੀਂ ਦੇਖਦੀ ਕਮਲ ਨੇ ਆਪਣੀਆਂ ਲੱਤਾਂ ਵਿਚ ਥਕੇਵਾਂ ਮਹਿਸੂਸ ਕੀਤਾ। ਉਹ ਉੱਥੇ ਹੀ ਸੋਫ਼ੇ 'ਤੇ ਬੈਠ ਗਈ। ਉਸ ਦਾ ਜੀਅ ਕੀਤਾ ਕਿ ਸਾਹਮਣੇ ਪਏ ਮੇਜ਼ 'ਤੇ ਲੱਤਾਂ ਨਿਸਾਲ ਕੇ ਆਰਾਮ ਨਾਲ ਬੈਠੇ। ਫਿਰ ਉਸ ਨੇ ਆਪਣੇ ਆਪ ਨੂੰ ਹੀ ਕਿਹਾ, "ਕਿਵੇਂ ਬਹਿ ਜਾਂ ਆਰਾਮ ਨਾਲ, ਹਾਲੇ ਤਾਂ ਵੀਹ ਕੰਮ ਪਏ ਆ ਕਰਨ ਵਾਲੇ।" ਉਹ ਸੋਚਣ ਲੱਗੀ ਕਿ ਸ਼ਾਮ ਦੇ ਖਾਣੇ ਲਈ ਕੀ ਬਣਾ ਕੇ ਰੱਖੇ। ਬੱਚਿਆਂ ਵਾਸਤੇ ਉਸ ਨੇ ਸੋਚ ਲਿਆ ਕਿ ਮੈਕਰੋਨੀ ਬਣਾ ਦੇਵੇਗੀ ਪਰ ਗੁਰਚਰਨ ਲਈ ਕੀ ਬਣਾਵੇ? ਗੁਰਚਰਨ ਦਾ ਖਿਆਲ ਆਉਂਦੇ ਹੀ ਉਸ ਦੇ ਅੰਦਰ ਡਰ ਉਪਜਿਆ। 'ਜੇ ਉਹ ਘਰ ਵਾਪਸ ਨਾ ਆਇਆ?'

'ਜੇ ਨਾ ਆਊ ਤਾਂ ਹੋਰ ਕਿੱਥੇ ਜਾਊ, ਆਪੇ ਆ ਜਾਊ, ਅੱਗੇ ਵਾਂਗ ਇਕ-ਦੋ ਦਿਨ ਮੂੰਹ ਫੁਲਾ ਕੇ ਠੀਕ ਹੋ ਜਾਊ,' ਇਹ ਸੋਚ ਕੇ ਉਸ ਨੇ ਆਪਣੇ-ਆਪ ਨੂੰ ਧਰਵਾਸਾ ਦੇਣ ਦੀ ਕੋਸ਼ਿਸ਼ ਕੀਤੀ। ਪਰ ਅਗਲੇ ਹੀ ਪਲ ਉਸ ਦੇ ਅੰਦਰ ਗੁਰਚਰਨ ਦਾ ਕੱਲ੍ਹ ਸ਼ਾਮ ਨੂੰ ਆਂਟੀ ਦੇ ਘਰ ਚਲੇ ਜਾਣਾ ਤੇ ਉੱਥੋਂ ਹੀ ਸਵੇਰੇ ਕੰਮ 'ਤੇ ਚਲਿਆ ਜਾਣਾ, ਖਤਰੇ ਦੀ ਘੰਟੀ ਬਣ ਕੇ ਖੜਕਿਆ। ਉਸ ਦੇ ਚਿੱਤ 'ਚ ਆਈ ਕਿ ਆਂਟੀ ਨੂੰ ਫ਼ੋਨ ਕਰਕੇ ਗੁਰਚਰਨ ਬਾਰੇ ਪਤਾ ਕਰੇ ਪਰ ਉਸ ਨੇ ਆਪਣੇ-ਆਪ ਨੂੰ ਇਹ ਸੋਚ ਕੇ ਰੋਕ ਲਿਆ ਕਿ ਸ਼ਾਇਦ ਗੁਰਚਰਨ ਨੇ ਇਸ ਬਾਰੇ ਆਂਟੀ ਨਾਲ ਗੱਲ ਨਾ ਹੀ ਕੀਤੀ ਹੋਵੇ। ਫਿਰ ਉਸ ਨੂੰ ਗੁਰਚਰਨ ਦੇ ਬੋਲ ਚੇਤੇ ਆਏ। ਉਸ ਨੇ ਕਿਹਾ ਸੀ, "ਕਿੰਨਾ ਕੁ ਜ਼ਲੀਲ ਕਰਾਏਂਗੀ ਮੈਨੂੰ!"

'ਹੁਣ ਸਾਡੇ ਕਰਕੇ ਜ਼ਲੀਲ ਹੋਣ ਲੱਗ ਪਿਐ, ਉਦੋਂ ਕਹਿੰਦਾ ਹੁੰਦਾ ਸੀ ਕਿ ਸਹਾਰੇ ਦੀ ਜ਼ਰੂਰਤ ਹੈ। ਕਿੰਨਾ ਛੇਤੀ ਬਦਲ ਜਾਂਦੈ ਬੰਦਾ!' ਡੂੰਘਾ ਸਾਹ ਲੈ ਕੇ ਉਹ ਉੱਠਦਿਆਂ ਬੋਲੀ, "ਬੈਠਿਆਂ ਕਿੱਥੇ ਸਰਨਾ ਭੈਣੇ, ਗੁਰਨੂਰ ਦੇ ਸੁੱਤੇ-ਸੁੱਤੇ ਜਿੰਨਾ ਕੰਮ ਨਬੇੜ ਹੁੰਦੈ ਨਬੇੜ ਲਵਾਂ।" ਰਸੋਈ ਵਿਚ ਜਾ ਕੇ ਉਸ ਨੇ ਮੈਕਰੋਨੀ ਨੂੰ ਉੱਬਲਣਾ ਧਰ ਦਿੱਤਾ ਅਤੇ ਫਰਿਜ ਵਿਚੋਂ ਹਰੀ ਤੇ ਪੀਲੀ ਸ਼ਿਮਲਾ ਮਿਰਚ, ਟਮਾਟਰ ਅਤੇ ਖੁੰਬਾਂ ਕੱਢ ਕੇ ਉਨ੍ਹਾਂ ਦੇ ਛੋਟੇ-ਛੋਟੇ ਟੁਕੜੇ ਕਰਨ ਲੱਗੀ। 'ਚੱਲ, ਗੁਰਚਰਨ ਵਾਸਤੇ ਖੁੰਬਾਂ ਦੀ ਸਬਜ਼ੀ ਹੀ ਬਣਾ ਦਿੰਨੀ ਆਂ,' ਉਸ ਨੂੰ ਔੜਿਆ। "ਮੈਕਰੋਨੀ ਖਾਂਦੇ ਨੂੰ ਪਤਾ ਨ੍ਹੀ ਕੀ ਤਕਲੀਫ਼ ਹੁੰਦੀ ਆ। ਅਖੇ ਰੋਟੀ ਤੋਂ ਬਿਨਾਂ ਨ੍ਹੀ ਕੁਝ ਚੰਗਾ ਲਗਦਾ। ਸਾਰੇ ਟੱਬਰ ਵਾਸਤੇ ਅੱਡੋ-ਅੱਡ ਬਣਾਵੇ!" ਉਸ ਨੇ ਆਪਣੇ-ਆਪ ਨੂੰ ਹੀ ਕਿਹਾ। ਉਸ ਦੇ ਦਿਮਾਗ ਵਿਚ ਆਪਣੀ ਸਹਿਕਾਮੀ, ਪਾਲੀ ਦੇ ਬੋਲ ਗੂੰਜੇ। ਉਹ ਆਖਦੀ, "ਐਵੇਂ ਨਾ ਫੇਰ ਵਿਆਹ ਦੇ ਚੱਕਰ 'ਚ ਫਸ ਜਾਈਂ, ਮਸਾਂ ਨਿਕਲੀ ਐਂ ਗੁਲਾਮੀ 'ਚੋਂ, ਯੂ ਨੋਅ ਵਾਟ੍ਹ ਆਈ ਮੀਨ।" ਫਿਰ ਉਸ ਨੂੰ ਪਾਲੀ ਦੀ 'ਪੂਛ' ਵਾਲੀ ਗੱਲ ਚੇਤੇ ਆ ਗਈ।

ਜੀਹਨੇ, ਟਵਿੰਕਲ ਦੀ ਬਰਥ ਸਮੇਂ ਆਪਣੀ ਨੌਕਰੀ ਪੇਸ਼ਾ ਭੈਣ ਦੀ ਥਾਂਵੇਂ, ਮੁਨਾਵਿਓਂ ਆਕੇ, ਏਸ ਸ਼ਹਿਰ 'ਚ ਸਾਡੇ ਕੋਲ ਰਹਿੰਦਿਆਂ, ਟਵਿੰਕਲ ਅਤੇ ਨਿਰਦੋਸ਼ ਨੂੰ ਸਾਂਭਿਆ ਸੀ, ਨਿਰਦੋਸ਼ ਦਾ ਜਣੇਪਾ, ਆਈ ਮੀਨ ਮੈਟਰਨਿਟੀ ਪੀਰੀਅਡ, ਕਟਾਇਆ ਸੀ।

ਪਰ ਆਪਣੀ ਬੜੀ ਦਾਦੀ ਦੇ ਨਰਮ ਹੱਥਾਂ ਦੀ ਸੰਭਾਲ 'ਚ ਈ ਜ਼ਿੰਦਗੀ ਸ਼ੁਰੂ ਕਰਨ ਵਾਲੀ ਟਵਿੰਕਲ ਇਹੋ ਜਿਹੀ 'ਸਖ਼ਤ' ਬਣੀ ਕਿ..!

ਉਸੇ ਟਵਿੰਕਲ ਦੀ ਬੜੀ ਦਾਦੀ, ਆਪਣੀ ਮਾਸੀ ਨੂੰ ਇਕ ਰਾਤ ਮੈਂ ਆਪਣੇ ਇਹਨਾਂ ਹੱਥਾਂ ਨਾਲ ਧੱਕਾ ਮਾਰਕੇ ਅਹੁ ਸੁੱਟਿਆ ਸੀ ਮਰ-ਮਰ ਦੇ ਪੱਕੇ ਫਰਸ਼ ਉੱਤੇ।

'ਨੰਗਾ' ਜੋ ਹੋ ਗਿਆ ਸੀ ਮੈਂ ਸਾਰਿਆਂ ਦੇ ਸਾਹਮਣੇ!

ਹਾਂ! "ਨੰਗਾ"...

ਤੇ ਉਸ ਰਾਤ ਵੀ ਮਾਸੀ ਵਾਂਗ ਈ ਆਪਣੇ ਪਿਓ ਨੂੰ ਧੱਕਾ ਮਾਰ ਕੇ, ਖੁਦ ਆਪਣੇ ਈ ਹੱਥਾਂ ਨਾਲ, ਆਪਣੇ ਈ ਕੱਪੜੇ ਪਾੜ ਕੇ ਨੰਗ ਧੜੰਗ ਹੋਇਆ, ਮੈਂ ਪੌੜੀਆਂ ਚੜ੍ਹ ਗਿਆ।

ਪਿੱਛੋਂ ਨਿਰਦੋਸ਼ ਦਾ ਬੋਲ ਸੁਣਿਆਂ ਤਾਂ ਹੋਰ ਤਾਅ ਚੜ੍ਹਿਆ, ਮੇਰੇ ਪਿਓ ਨੂੰ ਸਹਾਰਾ ਦੇ ਕੇ ਖੜ੍ਹਾ ਕਰਦੀ ਕਹਿੰਦੀ, "ਮਾਸੀ ਨੂੰ ਮਾਰ ਕੇ ਅਜੇ ਰੱਜ ਨੀ ਆਇਆ?"

ਜੀਅ ਤਾਂ ਕੀਤਾ ਮੁੜਾਂ, ਡਾਂਗ ਚੁੱਕਾਂ ਤੇ ਏਸ ਚੁੜੇਲ ਦਾ ਡਾਂਗਾਂ ਮਾਰਕੇ ਮੂੰਹ ਸਿਰ ਫੇਹ ਦੇਵਾਂ। ਫੇਰ ਸੋਚਿਆ ਇਹ ਕੰਮ ਤਾਂ ਬਥੇਰਾ ਕਰਕੇ ਦੇਖ ਲਿਆ। ਹੁਣ ਨੀ ਕਰਨਾ। ਹੁਣ ਜਿਹੜੀ ਥੋੜ੍ਹੀ ਬਹੁਤੀ ਰਹਿਗੀ, ਐਂ ਨੀ ਕਿਸੇ ਦੀ ਜ਼ੁਬਾਨ ਬੰਦ ਕਰਨੀ। ਬੋਲਣ ਦੋ ਜਿਹੜਾ ਵੀ, ਜੋ ਕੁਝ ਵੀ ਬੋਲਦੈ। ਆਈ ਮੀਨ ਅੱਜ ਤੋਂ ਡੈਮੋਕਰੈਸੀ ਸ਼ੁਰੂ। ਹਾਂ ਮੁਕੰਮਲ ਡੈਮੋਕਰੈਸੀ!...

ਪੌੜੀਆਂ ਚੜ੍ਹ ਕੇ ਉੱਤੇ ਸਿਖਰ ਪਹੁੰਚ ਕੇ, ਫੇਰ ਏਨੀ ਉੱਚੀ ਚੀਕਿਆ, ਬਈ ਮੈਨੂੰ ਸੁਣਨ ਲਈ ਸਾਰਾ ਸ਼ਹਿਰ ਦੁਆਲੇ 'ਕੱਠਾ ਹੋ ਜਾਵੇ, "ਓ ਸ਼ਹਿਰ ਆਲਿਓ ਓ...! ਆਹ ਵੇਖੋ ਥੋਡਾ ਡਾਕਟਰ ਅ......, ਸਰਦਾਰ ਸੂਰਜ ਪ੍ਰਕਾਸ਼ ਸਿੰਘ! ਨੰਗਾ ਹੋ ਗਿਆ, ਨੰਗਾ ਆ...!"

"ਦੇਖੋ ਸਾਲਿਓ ਕਿਵੇਂ ਚਾਨਣ ਬਿਖੇਰਦੈ। ਆਓ ਓਏ ਭੈਣ...!"

ਰਾਤ ਈ ਸਿਆਲ਼ ਦੀ ਸੀ ਸਾਲੀ। ਹਾਂ! ਲੰਬੀ ਤੇ ਠੰਡੀ!

ਸਾਰਾ ਮੁਲਖਈਆ ਰਜਾਈਆਂ ਵਿਚ ਦੜ ਵੱਟ ਕੇ ਪਿਆ ਰਿਹਾ। ਠੰਡ ਤਾਂ ਹੱਡਾਂ ਨੂੰ ਚੀਰਕੇ ਲਗਦੈ ਉਹਨਾਂ ਦੀ ਰੂਹ ਦੀਆਂ ਗਹਿਰਾਈਆਂ ਤਕ ਉੱਤਰ ਗਈ ਸੀ! ਕੋਈ ਨੀ ਕੁਸਕਿਆ...।

ਨਿਰਦੋਸ਼ ਨੇ ਮੇਰੀਆਂ ਬਥੇਰੀਆਂ ਮਿੰਨਤਾਂ ਕੀਤੀਆਂ ਬਈ ਉਹਦੇ ਕੋਲੋਂ ਲੈਕੇ ਆਪਣੇ ਕੱਪੜੇ ਪਾਵਾਂ ਤੇ ਹੁਣ ਆਪਣਾ ਨੰਗੇਜ ਢਕ ਲਵਾਂ। ਮੈਂ ਉਹਨੂੰ ਓਵੇਂ ਹੀ ਚੀਕ-ਚੀਕ ਕੇ ਪੁੱਛਦਾ ਰਿਹਾ, "ਇਹ ਕੱਪੜੇ ਹੁਣ ਮੇਰਾ ਨੰਗੇਜ ਢਕ ਦੇਣਗੇ ਸਾਲੀਏ ਏ...! ਪਰ੍ਹੇ ਰੱਖ ਇਹਨਾਂ ਨੂੰ...!!"

ਫੇਰ ਉਹ ਕੁਝ ਸੋਚਕੇ, ਘੜੀ ਕੁ ਲਈ, ਪਤਾ ਨੀ ਕਿੱਥੇ ਛਾਈਂ ਮਾਈਂ ਹੋ ਗਈ ਤੇ ਮੈਂ ਸੰਘ ਪਾੜ ਪਾੜ ਓਵੇਂ ਈ ਚੀਕੀ ਗਿਆ। "ਓ ਗੁਆਂਢੀਓ! ਆਓ ਵੇਖੋ 2400 ਗਜ਼ ਦੀ, ਉੱਚੀਆਂ ਕੰਧਾਂ ਆਲੀ ਕੋਠੀ ਦਾ ਮਾਲਕ, ਥੋਡਾ ਗੁਆਂਢੀ, ਡਾਕਟਰ ਸੂਰਜ ਪ੍ਰਕਾਸ਼ ਸਿੰਘ, ਆਹ ਦੇਖੋ ਜਮਾਂ ਈ ਨੰਗਾ ਖੜ੍ਹਾ...!"

ਕੋਈ ਬਾਹਰ ਨਹੀਂ ਆਇਆ।

ਪਰ ਅਨ-ਸਾਇੰਟੀਫਿਕ ਗੱਲ ਕਿ 'ਕੰਧਾਂ ਦੇ ਵੀ ਕੰਨ ਹੁੰਦੇ ਹੋਣਗੇ', ਸੋਚਕੇ ਫੇਰ, ਨਾਂ ਲੈ ਲੈ ਕੇ 'ਵਾਜਾਂ ਮਾਰੀਆਂ। "ਓ ਫਲਾਣਿਆਂ! ਓ ਢਿਮਕਿਆ! ਓ ਤੇਰੀ... ਓ ਆ ਵੇਖ, ਜੀਹਤੋਂ ਤੂੰ ਡਰਦੈਂ ਸਾਲ਼ਿਆ! ਕਿਵੇਂ ਕੱਖੋਂ ਹੌਲਾ ਹੋਇਆ ਖੜ੍ਹੈ...!!"

ਏਨੇ ਨੂੰ ਨਿਰਦੋਸ਼, ਚੁੜੇਲ, ਜਿਹੜੀ ਮੈਨੂੰ ਵੀਹਾਂ ਸਾਲਾਂ ਤੋਂ ਚੰਬੜੀ ਹੋਈ ਐ, ਕੱਪੜੇ ਛੱਡ ਹੇਠਾਂ ਗਈ, ਤੇ ਜਿਵੇਂ ਛਾਈਂ ਮਾਈਂ ਹੋਈ ਸੀ, ਓਵੇਂ ਈ ਮੌਰਫ਼ੀਨ ਦਾ ਟੀਕਾ ਭਰ ਕੇ, ਘੜੀ



ਕੁ ਮਗਰੋਂ ਮੇਰੇ ਮੂੱਢ ਆ ਖੜ੍ਹੀ। ਚੀਕਾਂ-ਲਲਕਾਰੇ ਮਾਰ-ਮਾਰ ਮੇਰਾ ਸਿਰ ਪਾਟ ਰਿਹਾ ਸੀ। ਮੁੜ ਕੇ ਵੇਖਿਆ ਡੈਡੀ ਵੀ ਉਹਦੇ ਪਿੱਛੇ ਪੌੜੀਆਂ ਉੱਤੇ ਚੜ੍ਹ ਕੇ ਸਿਖਰ ਛੱਤ ਉੱਤੇ ਆ ਗਏ ਸੀ।

ਪਲੀਜ਼ ਪਲੀਜ਼ ਕਰਕੇ ਨਿਰਦੋਸ਼ ਮੈਨੂੰ ਇੰਜੈਕਸ਼ਨ ਲੈਣ ਲਈ ਮਨਾਉਣ ਲੱਗੀ। ਉਹ ਮੇਰੀ ਇਸ ਹਾਲਤ ਦਾ ਸਾਹਮਣਾ ਨਹੀਂ ਸੀ ਕਰ ਸਕਦੀ। ਤੇ ਹਾਲ ਦੀ ਘੜੀ ਬਿਪਤਾ ਨੂੰ ਟਾਲ਼ ਦੇਣਾ ਚਾਹੁੰਦੀ ਸੀ। ਮੈਂ ਉਹਨੂੰ ਕਿਹਾ, "ਸਾਲ਼ੀਏ, ਕੁੱਤੀਏ! ਇਹੀ ਕੁਝ ਤਾਂ ਮੈਂ ਰੋਜ਼ ਕਰਦਾਂ!!"

ਪਰ ਕਿਸੇ ਤਰ੍ਹਾਂ ਉਹਨਾਂ ਦੋਹਾਂ ਨੇ ਮਿਲ ਕੇ ਮੈਨੂੰ ਉੱਥੇ ਬਣੇ, ਸੀਮਟ ਦੇ ਬੈਂਚ 'ਤੇ ਬਿਠਾਇਆ। ਤੇ ਰਲਕੇ, ਮੇਰੇ ਇੰਜੈਕਸ਼ਨ ਠੋਕ ਦਿੱਤਾ ਤੇ...। ਨਹੀਂ ਤਾਂ ਉਸ ਰਾਤ ਮੈਂ 'ਸਾਰਾ ਕੁਝ' ਸਾਰੇ ਈ ਜਹਾਨ ਨੂੰ ਦੱਸ ਦਿੰਦਾ। ਇਹਨਾਂ ਨੂੰ ਤਾਂ ਪਤਾ ਈ ਐ! ਜਾਓ ਪੁੱਛ ਲਓ ਭਾਵੇਂ। ਥੋਨੂੰ ਤਾਂ ਦੱਸ ਈ ਦੇਣਗੇ। ਇਲਾਜ ਜੋ ਕਰਾਉਣੈ ਸਾਲਿਆਂ ਨੇ ਮੇਰਾ। ਪਤਾ ਨੀ ਕਿਹੜੀ ਮਲ੍ਹਮ ਬਣਾਉਣੀ ਐਂ ਹੁਣ ਇਹਨਾਂ ਨੇ ਮੇਰੀ, ਰਗੜ ਕੇ ਫੋੜੇ 'ਤੇ ਲਾਉਣ ਨੂੰ!

ਡਾਕਟਰ! ਤੁਸੀਂ ਹਾਲੇ ਤਕ ਇਹਨਾਂ ਦੀ ਇੰਟਰਵਿਊ ਨਹੀਂ ਲਈ? ਪਲੀਜ਼ ਜਾਓ! ਤੇ ਇਹਨਾਂ ਦੀ ਕੌਂਸਲਿੰਗ ਕਰੋ!...

ਹੂੰ! ਤੁਹਾਡੇ 'ਡੈਟਾ ਰਿਸੋਰਸ' ਵਿਚ ਬੜਾ ਵਾਧਾ ਹੋਵੇਗਾ ਇਹਦੇ ਨਾਲ!! ਆਈ ਮੀਨ, ਇਹ ਤੁਹਾਡੇ ਲਈ ਬਹੁਤ ਇੰਪੌਰਟੈਂਟ ਐ! ਨਹੀਂ ਤਾਂ ਯੂ ਨੋ ਤੁਸੀਂ ਕਦੇ ਵੀ ਅਸਲ ਰੋਗ ਦਾ ਪਤਾ ਤਕ ਨਹੀਂ ਲਾ ਸਕਦੇ। ਆਈ ਮੀਨ ਤੁਹਾਡੇ ਤੋਂ ਡਾਇਗਨਾਜ਼ ਏ ਨੀ ਬਣਨਾ ਡਾਕਟਰ! ਸੋ ਜਾਓ, ਤੇ ਉਹਨਾਂ ਦੀ ਕੌਂਸਲਿੰਗ ਕਰੋ!

ਔਹ ਵੇਖੋ! ਸਰਵਿੰਗ ਵਿੰਡੋ ਦੇ ਬਾਹਰ ਖੜ੍ਹਾ, ਮਿਲੋ ਏਸ ਨੂੰ! ਲੋਕਾਚਾਰੀ ਨੂੰ ਮੇਰਾ ਭਰਾ, ਪਰ ਅੰਦਰੋਂ? ਏਸ ਘਰ ਵਿਚ ਮੇਰਾ ਦੁਸ਼ਮਣ ਨੰਬਰ ਦੋ....!!

ਦੇਖੋ ਤਾਂ ਇਹਦੇ ਵੱਲ!- ਮੇਰੇ ਵਾਸਤੇ ਸੂਪ ਲੈਕੇ ਆਇਐ! ਇਹੀ ਐ ਡਾਕਟਰ! ਇਹੀ ਐ, ਜੀਹਨੇ ਮੈਨੂੰ ਪੂਰੀ ਤਰਲੋਕੀ 'ਚ 'ਨੰਗਾ' ਕਰ 'ਤਾ!! ਤੇ ਹੁਣ ਸੂਪ ਪਲਾਉਂਦੈ!!!.....

ਅਖੇ, "ਚੱਪਣੀ 'ਚ ਨੱਕ ਡਬੋ ਕੇ ਮਰ ਜਾ ਸਾਲ਼ਿਆ! ਨਹੀਂ ਤਾਂ ਮੈਂ ਮਾਰ ਦੇਣੈ ਤੈਨੂੰ ਕਿਸੇ ਦਿਨ!!..."

ਕਿਸੇ ਨੂੰ ਤਾਂ ਕੀ ਇਹਨੇ ਸ਼ੀਸ਼ੇ 'ਚ ਮੈਨੂੰ ਆਪਣੇ ਆਪ ਨੂੰ ਫੇਸ ਕਰਨ ਜੋਗਾ ਵੀ ਨੀ ਛੱਡਿਆ। ਕੰਜਰੀ ਦਾ ਖਸਮ! ਕੰਜਰ ਕਿਸੇ ਥਾਂ ਦਾ!! ਮੇਰਾ ਆਪਣਾ ਅਕਸ ਏ ਮੇਰਾ ਦੁਸ਼ਮਣ ਨੰਬਰ ਇਕ ਬਣਾ 'ਤਾ ਇਹਨੇ...!!!

ਡਾਕਟਰ! ਮੇਰੀ ਵਾਈਫ਼ ਨੂੰ ਕਹੋ ਮੈਂ ਸੂਪ ਨਹੀਂ ਪੀਣਾ। ਨਾ ਇਹਦੇ ਹੱਥ ਦਾ ਨਾ ਕਿਸੇ ਹੋਰ ਦਾ!

ਹਾਂ! ਸਾਰੇ ਹੱਥ ਸਾਲੇ ਮੇਰੇ ਈ ਗਲ਼ ਨੂੰ ਆਉਂਦੇ ਨੇ। ਆਪ ਤਾਂ ਸਾਲਾ ਮਹਾਨ ਬਣ ਗਿਆ ਸਾਰਿਆਂ ਦੀਆਂ ਨਿਗਾਹਾਂ 'ਚ! ਤੇ ਮੈਨੂੰ? ਕਾਸੇ ਜੋਗਾ ਨੀ ਛੱਡਿਆ ਇਹਨੇ!

ਬੁੜ੍ਹੇ ਸਾਡੇ ਤੋਂ ਇਹ ਸਾਡੇ ਵਿਚਕਾਰ, ਪਏ ਗਹਿਰੇ, ਤਲ ਰਹਿਤ ਤੇ ਆਈ ਮੀਨ ਐਂਡ ਲੈੱਸ ਗੈਪ, ਜਰੇ ਨੀ ਜਾਂਦੇ। ਉਹਦਾ ਸਾਰਾ ਜ਼ੋਰ ਆਖਰੀ ਉਮਰੇ ਇਹਨਾਂ ਨੂੰ ਪੂਰਨ 'ਤੇ ਈ ਲੱਗਿਆ ਹੋਇਐ। ਏਸੇ ਕਰਕੇ ਇਹਨੂੰ ਛੱਡ ਕੇ ਇੱਥੇ ਆ ਗਿਆ, ਮੇਰੇ ਕੋਲ, ਏਸ ਸ਼ਹਿਰ 'ਚ।

ਉਹ ਸੋਚਦੈ 'ਬਈ ਮੇਰੇ ਕੋਲ ਮਰੂ ਤਾਂ ਘੱਟੋ-ਘੱਟ ਉਹਦੇ ਸੰਸਕਾਰ 'ਤੇ ਤਾਂ ਰਣਬੀਰ ਆਊਗਾ ਈ ਐਥੇ!'

ਤੇ ਪਿਓ ਦੀ ਮੌਤ ਦਾ ਅਸੀਂ ਦੋਹੇ ਭਾਈ ਦੁੱਖ ਵੰਡਾਵਾਂਗੇ!.... ਤੇ ਏਨੇ 'ਚ ਫੇਰ ਓਵੇਂ ਰਲ ਮਿਲ ਜਾਵਾਂਗੇ। ਜਿਵੇਂ! ਮਾਂ ਦੇ ਸੰਸਕਾਰ ਸਮੇਂ 'ਰਲ ਮਿਲ' ਗਏ ਸੀ...। ਨਹੀਂ ਸੱਚ! ਜਿਵੇਂ ਬਚਪਨ 'ਚ ਰਲ ਮਿਲ ਕੇ ਰਹਿੰਦੇ ਸੀ।

ਉਦੋਂ ਮੈਂ ਏਸ ਕੰਜਰ ਦਾ ਭੋਰਾ ਵਸਾਹ ਨੀ ਸੀ ਖਾਂਦਾ। ਕੋਈ ਇਹਨੂੰ ਘੂਰਦਾ ਸੀ ਤਾਂ ਸੱਟ ਮੇਰੇ ਕਲੇਜੇ 'ਚ ਵੱਜਦੀ ਸੀ। ਇਹਨੇ ਪਤੰਗਾਂ ਪਿੱਛੇ, ਜਾਂ ਐਵੇਂ ਨਿੱਕੀਆਂ-ਨਿੱਕੀਆਂ ਖੇਡਾਂ ਪਿੱਛੇ, ਬਾਹਰੋਂ ਜਦੋਂ ਕਿਤਿਓਂ ਕਿਸੇ ਤੋਂ ਕੁੱਟ ਖਾ ਕੇ ਆ ਜਾਣਾ ਤਾਂ ਮੈਂ ਇਹਨੂੰ ਘਰ ਅੰਦਰ ਡੱਕ ਕੇ ਅਗਲੇ ਨੂੰ ਜਾ ਦੱਬਣਾ। ਅਗਲੇ ਦੀਆਂ ਨ੍ਹਾਸਾਂ ਕੁੱਟ ਦੇਣੀਆਂ। ਏਸੇ ਫੇਰ 'ਚ ਕਈ ਵਾਰ ਮੇਰੇ ਵੀ ਕੋਈ ਖਰੋਂਚ ਆ ਜਾਣੀ ਜਾਂ ਅਗਲੇ ਦਾ ਈ ਲਹੂ ਮੇਰੇ ਕੱਪੜਿਆਂ ਉੱਤੇ ਲੱਗ ਜਾਣਾ ਤਾਂ ਮੈਂ ਅਗਲੇ ਦੀ ਭੁਗਤ ਸਵਾਰ ਕੇ ਇਹਦੀ ਸਾਰ ਲੈਣੀ। ਤੇ ਇਹਨੂੰ ਕਹਿਣਾ, "ਤੇਰੇ ਪਿੱਛੇ ਮੈਨੂੰ ਲੋਕਾਂ ਦੇ ਮੂੰਹ ਸਿਰ ਪਾੜਣੇ ਪੈਂਦੇ ਨੇ!" ਇਹਨੇ ਕਹਿਣਾ "ਵੀਰੇ ਕੋਈ ਗੱਲ ਨੀ, ਤੂੰ ਮੈਨੂੰ ਵੱਡਾ ਹੋ ਲੈਣ ਦੇ। ਫੇਰ ਦੇਖੀਂ ਮੈਂ ਤੇਰੇ ਪਿੱਛੇ ਕੀ ਕੀ ਕਰੂੰ...।" ਸੁਣ ਕੇ ਮੈਂ ਹੱਸ ਪੈਣਾ ਤੇ ਇਹਨੂੰ ਜੱਫੀ 'ਚ ਲੈ ਕੇ ਪਿਆਰ ਦੇਣਾ! ਏਦਾਂ ਸਾਡੀ ਜ਼ਿੰਦਗੀ ਨਿੱਕੇ ਨਿੱਕੇ ਹਾਸੇ-ਰੋਸਿਆਂ 'ਚੋਂ ਲੰਘ ਰਹੀ ਸੀ...।

ਪਰ ਫੇਰ... ਉਹ ਦਿਨ ਆਏ, ਜਦੋਂ ਹਰੇਕ ਨੂੰ ਆਪਣੇ ਡੱਬ ਜਾਂ ਬੁੱਕਲ 'ਚ ਹਥਿਆਰ ਰੱਖਣ ਦਾ ਸ਼ੌਕ ਹੋ ਗਿਆ...।

ਅਸਲਾ ਬਰੂਦ ਜੇ ਨਜਾਇਜ਼ ਹੁੰਦਾ ਤਾਂ ਖਿੱਚ ਹੋਰ ਵੀ ਵੱਧ ਹੁੰਦੀ। ਪੂਰੇ ਪੰਜਾਬ 'ਚ ਇਹ ਦੋਹੀਂ ਹੱਥੀਂ ਵੰਡ ਹੋ ਰਿਹਾ ਸੀ। ਇਹਨੂੰ ਵੰਡਣ ਲੱਗਿਆਂ ਕਿਸੇ ਦਾ 'ਧਰਮ' ਨਹੀਂ ਸੀ ਦੇਖਿਆ ਜਾਂਦਾ। ਨਾ ਇਹ ਦੇਖਿਆ ਜਾਂਦਾ ਸੀ ਬਈ ਇਹਦਾ 'ਗਾਹਕ' ਇਹਨੂੰ ਚਲਾਊਗਾ ਕਿਹੜੇ ਪਾਸੇ ਨੂੰ। ਬਸ ਜੇ ਦੇਖਦੇ ਸੀ ਤਾਂ ਹਥਿਆਰਾਂ ਪ੍ਰਤੀ ਅਗਲੇ ਦੀ ਗਰਜ਼ ਹੀ ਦੇਖਦੇ ਸੀ।

ਪਰ ਪਹਿਲਾਂ-ਪਹਿਲ ਇਹੋ ਜਿਹੇ ਹਥਿਆਰ, ਅਗਲੇ ਦੀ ਕਿਸੇ ਗਰਜ਼ ਦੀ ਪੂਰਤੀ, ਬਿਨਾਂ ਕਿਸੇ ਕੀਮਤ ਤੋਂ ਕਰਦੇ। ਫੇਰ ਇਹੋ ਹਥਿਆਰ, ਅਗਲੇ ਦੇ ਗਲ ਦਾ ਪਟਾ ਬਣ ਜਾਂਦੇ ਤੇ ਬੰਦਾ 'ਕਿਸੇ ਹੋਰ' ਦੀ ਗਰਜ਼ ਦੀ ਪੂਰਤੀ ਹਰ ਕੀਮਤ ਉੱਤੇ ਕਰਦਾ। ਤੇ 'ਬੇਗਰਜ਼' ਹੋ ਕੇ ਆਪਣੇ ਈ ਅੰਦਰਲੇ ਬੰਦੇ ਦੇ ਖਿਲਾਫ਼ ਭੁਗਤਦਾ, 'ਕਿਸੇ ਦਾ' ਵਫ਼ਾਦਾਰ ਕੁੱਤਾ ਬਣਕੇ ਉਸ ਦੇ ਮਗਰ ਘਿਸਟਦਾ ਤੁਰਿਆ ਜਾਂਦਾ।

ਹੁੱਸ਼! ਕਹਿਣ 'ਤੇ ਦੋਹੀਂ ਹੱਥੀਂ ਹਥਿਆਰਾਂ ਦੀ ਇਹ ਅਨੋਖੀ 'ਖੈਰਾਤ' ਵੰਡਣ ਵਾਲੇ, ਜੀਹਨੂੰ ਵੱਢਾਉਣਾ ਹੁੰਦਾ, ਪਿੱਛੇ ਘਿਸਟਦੇ ਆ ਰਹੇ ਆਪਣੇ ਬੇਗਰਜ਼ 'ਵਫ਼ਾਦਾਰ ਕੁੱਤੇ' ਤੋਂ ਵਢਾ ਸਕਦੇ ਸੀ। ਯੈਸ!

ਚੰਡੀਗੜ੍ਹ ਮੈਡੀਕਲ ਕਾਲਿਜ 'ਚ ਪੜ੍ਹਦਿਆਂ ਮੇਰੀ ਵੀ ਇਕ ਗਰਜ਼ ਪੂਰੀ ਹੋਈ ਸੀ...।

ਮੇਰੀ ਇਕ ਜਮਾਤਣ ਹੁੰਦੀ ਸੀ। ਬੜੀ ਸੁਹਣੀ ਕੁੜੀ ਸੀ। ਰੁਪਿੰਦਰ!

ਡਾਕਟਰ! ਜੇ ਤੁਸੀਂ ਉਸ ਸਮੇਂ ਉਸ ਕਾਲਿਜ ਵਿਚ ਪੜ੍ਹਦੇ ਹੁੰਦੇ ਤਾਂ ਇਹ ਨਹੀਂ ਸੀ ਹੋ ਸਕਦਾ ਕਿ ਉਹ ਤੁਹਾਡੇ ਕੋਲੋਂ ਲੰਘਦੀ, ਤੇ ਤੁਸੀਂ ਉਸਨੂੰ ਨਜ਼ਰ ਅੰਦਾਜ਼ ਕਰ ਦਿੰਦੇ! ਕਾਲਿਜ ਦੇ ਬਹੁਤੇ ਮੁੰਡੇ ਤਾਂ ਉਹਨੂੰ ਵੇਖਕੇ, 'ਹੱਥਲੇ ਕੰਮ ਛੱਡ ਕੇ ਜਹਾਜ਼ ਵੇਖਣ ਵਾਲੇ ਲੋਕਾਂ' ਵਾਂਗ ਵਰਤਾਓ ਕਰਦੇ ਹੁੰਦੇ ਸੀ।

ਤੇ ਬਹੁਤੇ ਪੈਸੇ ਆਲ਼ੇ ਘਰਾਂ ਦੇ ਉਹ ਮੁੰਡੇ, ਜਿਹੜੇ ਮੈਡੀਕਲ ਕਾਲਿਜ ਦੀਆਂ ਪੇਡ ਸੀਟਾਂ ਦੀ ਵੱਡੀ ਕੀਮਤ ਚੁਕਾ ਕੇ ਉੱਥੇ ਦਾਖਲ ਹੋਏ ਸੀ, ਆਪਣੀਆਂ ਖੁੱਲ੍ਹੀਆਂ ਜੀਪਾਂ ਵਿਚ ਪਸਰ ਕੇ ਬੈਠੇ, ਘੜੀ ਮੁੜੀ ਉਹਦੇ ਦੁਆਲ਼ੇ ਗੇੜੇ ਕੱਢਦੇ ਉਹਨੂੰ ਆਪਣੇ ਪ੍ਰਭਾਵ ਹੇਠ ਲਿਆਉਣ ਦਾ ਯਤਨ ਕਰਦੇ।

ਪਰ ਮੈਂ ਰੁਪਿੰਦਰ ਨੂੰ ਨਜ਼ਰ ਅੰਦਾਜ਼ ਈ ਕਰਦਾ ਸੀ। ਆਕਰਸ਼ਣ, ਆਈਮੀਨ 'ਅਟਰੈਕਸ਼ਨ ਦੀ ਸਾਈਕਾਲੋਜੀ' ਬਾਰੇ ਮੈਨੂੰ ਚੰਗੀ ਸਮਝ ਸੀ ਤੇ ਇਸ ਸਮਝ ਨੂੰ ਮੈਂ ਆਪਣੇ ਵਿਵਹਾਰ ਵਿਚ ਢਾਲ ਲਿਆ ਸੀ। ਤੇ ਆਖਰ ਉਹ, ਮੈਨੂੰ ਚਾਹੁਣ ਲੱਗੀ। ਪਤਾ ਨੀ ਮੇਰੇ 'ਚੋਂ ਉਹਨੂੰ ਕੀ-ਕੀ ਲੱਭਿਆ ਸੀ...

ਨਹੀਂ! 'ਅਟਰੈਕਸ਼ਨ ਦੀ ਸਾਈਕਾਲੋਜੀ' ਸੰਬੰਧੀ ਮੇਰੀ ਸਮਝ ਤੇ ਉਸਦੀ ਮੇਰੇ ਵੱਲੋਂ ਹੁਸ਼ਿਆਰ ਵਰਤੋਂ ਨਾਲੋਂ ਵੀ ਵਧ ਕੇ ਇਕ ਹੋਰ ਫੈਸਲਾਕੁਨ ਗੱਲ ਸੀ ਜਿਸਨੇ ਸਾਨੂੰ ਇਕ ਦੂਜੇ ਨਾਲ



ਤਨੋਂ ਮਨੋਂ, ਯੂ ਨੋ ਮੈਂਟਲੀ ਤੇ ਫਿਜ਼ੀਕਲੀ, ਜੋੜ ਦਿੱਤਾ ਸੀ-ਰੁਪਿੰਦਰ ਦੀ 'ਗਾਈਨਾਕੌਲੋਜੀ' ਵਿਚ ਗਹਿਰੀ ਦਿਲਚਸਪੀ ਸੀ ਤੇ ਮੇਰੀ 'ਨਿਊਰੌਲੋਜੀ' ਵਿਚ...

ਇਸ ਕਰਕੇ ਅਸੀਂ ਦੋਹਾਂ ਨੇ ਆਪਣੀਆਂ ਪ੍ਰਾਜੈਕਟ-ਅਸਾਇਨਮੈਂਟਾਂ ਦੀ ਚੋਣ ਵੀ ਆਪਣੀਆਂ ਦਿਲਚਸਪੀਆਂ ਅਨੁਸਾਰ ਹੀ ਕੀਤੀ।

ਰੁਪਿੰਦਰ ਆਪਣੇ ਪ੍ਰਾਜੈਕਟ ਰਾਹੀਂ ਇਸ ਗੱਲ ਦਾ ਅਧਿਅਨ ਕਰ ਰਹੀ ਸੀ ਕਿ ਜਦੋਂ ਮਨੁੱਖ 'ਜੋੜਾ ਬਣਾਉਣ ਦੀ ਪ੍ਰਕਿਰਿਆ' ਵਿਚ ਪੈਂਦੇ ਨੇ ਤਾਂ ਫੀਮੇਲ ਤੇ ਮੇਲ ਜਣਨ ਪ੍ਰਣਾਲੀ, ਆਈ ਮੀਨ:'ਰੀ-ਪਰੋਡਕਟਰੀ ਸਿਸਟਮ' ਦੇ ਅੰਗਾਂ ਵਿਚ ਕਿਹੜੇ-ਕਿਹੜੇ ਦ੍ਰਵ ਪੈਦਾ ਹੁੰਦੇ ਨੇ? ਯੂ ਨੋ! ਵੱਖ ਵੱਖ ਪ੍ਰਕਾਰ ਦੇ ਸਿਕਰੀਸ਼ਨਜ਼!

ਤੇ ਉਸਦੇ ਪ੍ਰਾਜੈਕਟ ਦੀਆਂ ਕੁਝ ਤੰਦਾਂ ਮੇਰੇ ਪ੍ਰਾਜੈਕਟ ਨਾਲ ਵੀ ਜੁੜਦੀਆਂ ਸੀ ਕਿਉਂਕਿ ਉਹ ਇਸ ਗੱਲ ਦੀ ਵੀ ਸਟੱਡੀ ਕਰ ਰਹੀ ਸੀ ਕਿ ਜਿੱਥੇ-ਜਿੱਥੇ ਤੇ ਜਿਵੇਂ ਵੀ ਇਹ ਦ੍ਰਵ ਪੈਦਾ ਹੁੰਦੇ ਨੇ, ਇਹਨਾਂ ਦੇ ਨਿਕਾਸ ਪਿੱਛੇ ਨਾੜੀ ਪ੍ਰਣਾਲੀ ਆਈ ਮੀਨ ਨਰਵਸ ਸਿਸਟਮ ਦਾ ਕੀ ਹੱਥ ਹੁੰਦਾ ਹੈ?...

-ਤੇ ਮੈਂ ਆਪਣੇ ਪ੍ਰਾਜੈਕਟ ਰਾਹੀਂ ਇਸ ਗੱਲ ਦਾ ਅਧਿਅਨ ਕਰ ਰਿਹਾ ਸੀ ਕਿ 'ਇਸੇ ਪ੍ਰਕਿਰਿਆ ਦੌਰਾਨ' 'ਇਹ ਸਭ' ਪੈਦਾ ਹੋਣ ਉੱਤੇ ਨਰਵਸ ਸਿਸਟਮ ਵਿਚ ਕੀ-ਕੀ ਪਰਤਵੇਂ ਪ੍ਰਭਾਵ ਆਈ ਮੀਨ 'ਐਕਸ਼ਨਜ਼ ਤੇ ਰੀ-ਐਕਸ਼ਨਜ਼' ਹੁੰਦੇ ਨੇ। ਸੋ ਮੇਰੇ ਪ੍ਰਾਜੈਕਟ ਦੀਆਂ ਵੀ ਕੁਝ ਤੰਦਾਂ ਉਸ ਦੇ ਪ੍ਰਾਜੈਕਟ ਨਾਲ ਗਲਵੱਕੜੀਆਂ ਪਾਉਂਦੀਆਂ ਸੀ...

ਸਾਨੂੰ ਕਿਹਾ ਗਿਆ ਸੀ ਕਿ 'ਸਾਡੇ ਪ੍ਰਾਜੈਕਟ ਮੌਲਿਕ, ਆਈ ਮੀਨ ਸਾਡੇ ਆਪਣੇ ਇਕੱਠੇ ਕੀਤੇ ਆਂਕੜਿਆਂ, ਤੇ ਆਪ ਕੀਤੇ ਪ੍ਰੈਕਟੀਕਲਾਂ ਉੱਤੇ ਅਧਾਰਤ ਹੋਣੇ ਚਾਹੀਦੇ ਨੇ ਤੇ ਕੋਈ ਨਕਲ ਨਹੀਂ ਚੱਲੇਗੀ'...

ਏਸੇ ਕਰਕੇ ਅਸੀਂ ਦੋਹਾਂ ਨੇ ਰਲ਼ ਕੇ ਆਪਣੇ-ਆਪਣੇ ਪ੍ਰਾਜੈਕਟ ਦਾ ਇਹ 'ਡੈਟਾ ਬੇਸ' ਤਿਆਰ ਕਰਨ ਲਈ "ਸਾਂਝੇ ਪ੍ਰਯੋਗ" ਕੀਤੇ।... ਯੂ ਨੋ ਡਾਕਟਰ! ਕਿ ਇਹ 'ਪ੍ਰੈਕਟੀਕਲਜ਼' ਆਪਣੀ "ਥਿਊਰੀ ਨੂੰ ਖੜ੍ਹੀ ਕਰਨ" ਜਾਂ "ਪਹਿਲਾਂ ਤੋਂ ਖੜ੍ਹੀ ਕੀਤੀ ਥਿਊਰੀ ਨੂੰ ਸਹੀ ਸਿੱਧ ਕਰਨ ਲਈ" ਬਾਰ ਬਾਰ ਕਰਨੇ ਪੈਂਦੇ ਨੇ। ਇਸ ਕਰਕੇ ਅਸੀਂ ਵੀ...

ਤੇ ਉਸ ਦਿਨ ਵੀ ਰੁਪਿੰਦਰ ਮੇਰੇ ਨਾਲ ਮਿਲਾਏ ਟਾਈਮ ਅਨੁਸਾਰ ਤਾਜ਼ੇ ਕੀਤੇ "ਪ੍ਰੈਕਟੀਕਲ" ਦੇ ਪ੍ਰਭਾਵਾਂ ਬਾਰੇ ਮੇਰੇ ਨਾਲ ਆਪਣਾ "ਡੈਟਾ-ਬੇਸ ਵਿਚਾਰਣ ਖਾਤਰ" ਕਾਲਿਜ ਦੇ ਕੈਫ਼ੇਟੇਰੀਆ ਵਿਚ ਆਈ ਸੀ। ਮੈਂ ਅਜੇ ਕੈਫ਼ੇਟੇਰੀਆ ਦਾ ਦਰਵਾਜ਼ਾ ਵੜਿਆ ਹੀ ਸੀ ਕਿ ਉਦੋਂ ਈ ਚੰਡੀਗੜ੍ਹ ਦੇ ਪ੍ਰਸਿੱਧ ਗੈਂਗ 'ਜਾਗਰ ਗਰੁੱਪ' ਦੇ ਮੁੰਡੇ, ਮੇਰੇ ਉਹੀ 'ਪੇਡ-ਸੀਟਾਂ ਆਲ਼ੇ ਜਮਾਤੀ' ਐਧਰੋਂ-ਓਧਰੋਂ ਨਿੱਕਲਿਆਏ। ਉਹਨਾਂ ਦੇ ਹੱਥਾਂ ਵਿਚ ਅਕਸਰ ਹੀ ਕਾਲਿਜ ਦੀਆਂ "ਐਕਸਟਰਾ ਐਕਟੀਵਿਟੀ" ਵਿਚ ਵਰਤੇ ਜਾਣ ਵਾਲੇ ਟੂਲ, ਆਈ ਮੀਨ ਹਾਕੀ ਸਟਿੱਕਾਂ ਤੇ ਬੇਸ-ਬਾਲ ਬੈਟ ਫੜੇ ਹੋਏ ਸੀ।...

'ਤੈਨੂੰ ਮਨ੍ਹਾ ਕੀਤਾ ਸੀ ਨਾ ਬਈ ਇਹ ਪੈਂਡਾ ਛੱਡ ਦੇ!' ਕਹਿੰਦਿਆਂ, ਉਹਨਾਂ ਨੇ ਮੇਰੇ ਸਿਰ ਤੋਂ ਲੈ ਕੇ ਪੈਰਾਂ ਤਕ, ਬੇਸ ਬਾਲ ਬੈਟ ਤੇ ਹਾਕੀਆਂ, ਇਉਂ ਵਾਹੁਣੀਆਂ ਸ਼ੁਰੂ ਕਰ ਦਿੱਤੀਆਂ, ਜਿਵੇਂ ਮੈਂ ਉਹਨਾਂ ਲਈ ਕੋਈ ਜਿਊਂਦਾ ਜਾਗਦਾ ਬੰਦਾ ਨਾ ਹੋ ਕੇ, ਉਹਨਾਂ ਦੀ ਖੇਡ ਲਈ ਵਿਸ਼ੇਸ਼ ਤੌਰ ਉੱਤੇ ਬਣਾਈ ਗਈ ਕੋਈ ਬਾਲ ਹੋਵਾਂ। ਵੇਖ ਕੇ ਰੁਪਿੰਦਰ ਚੀਕਾਂ ਮਾਰਨ ਲੱਗੀ ਤੇ ਮੇਰੇ ਉੱਤੇ ਆ ਡਿੱਗੀ। ਉੱਥੇ ਖੜ੍ਹੇ ਵੇਟਰ, ਕੈਫ਼ੇਟੇਰੀਆ ਦਾ ਠੇਕੇਦਾਰ ਤੇ ਹੋਰ ਸਭ ਓਵੇਂ ਹੀ ਬਸ ਖੜ੍ਹੇ-ਖੜ੍ਹੇ ਤਮਾਸ਼ਾ ਦੇਖਦੇ ਰਹੇ ਜਿਵੇਂ ਕਾਲਿਜ ਦੇ ਸਟੇਡੀਅਮ ਵਿਚ ਬੈਠੇ ਦਰਸ਼ਕ, ਕਿਸੇ ਫਿਕਸਡ ਮੈਚ ਨੂੰ ਵੇਖ ਰਹੇ ਹੋਣ।...

ਗੱਲ ਥਾਣੇ ਪਹੁੰਚੀ।

ਪਰ ਮੈਂ ਪਿੱਛਾ ਨਹੀਂ ਕੀਤਾ। ਪਤਾ ਸੀ! ਬਈ ਕਿਸੇ ਨੇ ਗਵਾਹੀ ਨਹੀਂ ਦੇਣੀ।

ਪਿੱਛਾ ਕਰਨ ਲਈ ਯੂ ਨੋ, ਵਾਧੂ ਪੈਸੇ ਵੀ ਚਾਹੀਦੇ ਸੀ। ਤੇ ਏਨੇ ਪੈਸੇ, ਮੇਰੇ ਪਿਓ ਕੋਲ ਨਹੀਂ ਸੀ। ਉਦੋਂ, ਲੈ ਦੇ ਕੇ ਜਾਇਦਾਦ ਦੇ ਨਾਂ 'ਤੇ ਜਿਸ ਮਕਾਨ 'ਚ ਹੁਣ ਰਣਬੀਰ ਰਹਿੰਦੈ ਉਹੀ ਇਕ ਘਰ ਹੁੰਦਾ ਸੀ।

'ਤੇ ਘਰ, ਮੈਂ ਕੁਝ ਵੀ ਨਹੀਂ ਸੀ ਦੱਸਿਆ। ਕਿਉਂਕਿ ਮੈਨੂੰ ਡਰ ਸੀ ਕਿ ਡਰ ਕੇ, ਡੈਡੀ ਮੈਨੂੰ ਚੰਡੀਗੜ੍ਹ ਤੋਂ ਵਾਪਸ ਲੈ ਜਾਣਗੇ। ਏਸ ਡਰ ਨਾਲੋਂ ਵਧ ਕੇ, ਮੇਰੀ ਗ਼ੈਰਤ ਆਈ ਮੀਨ ਈਗੋ ਨੂੰ ਪਹੁੰਚੀ ਠੇਸ ਨੇ ਮੇਰੇ ਅੰਦਰ ਕੁਝ ਹੋਰ ਈ ਬੁਣਤਾਂ ਬੁਣ ਦਿੱਤੀਆਂ ਸੀ।

ਤੇ ਇਕ ਗੱਲ ਨੇ ਉਦੋਂ ਮੇਰੇ ਸਵੈਮਾਨ ਤੇ ਮੇਰੀ ਪੂਰੀ ਹੋਂਦ ਨੂੰ ਬਹੁਤਾ ਈ ਜ਼ੋਰ ਦਾ ਧੱਕਾ ਮਾਰਿਆ। ਉਹ ਇਹ ਕਿ ਰੁਪਿੰਦਰ ਨੂੰ ਏਸ ਘਟਨਾ ਤੋਂ ਬਾਅਦ ਆਪਣੇ ਮਾਪਿਆਂ ਦੇ ਕਹਿਣ 'ਤੇ ਕਾਲਿਜ ਛੱਡਣਾ ਤੇ ਮੈਨੂੰ ਭੁੱਲਣਾ ਪਿਆ। ਉਹਦਾ, ਉਹਨਾਂ ਨੇ ਅਮਰੀਕਾ ਵਸੇ ਕਿਸੇ ਮੁੰਡੇ ਨਾਲ ਦਿਨਾਂ 'ਚੇ ਵਿਆਹ ਕਰ ਦਿੱਤਾ...

ਤੇ ਠੀਕ, ਜਦੋਂ ਮੈਂ ਠੀਕ ਹੋ ਕੇ, ਹਸਪਤਾਲੋਂ ਮੁੜ ਕੇ ਕਾਲਿਜ ਦਾ ਗੇਟ ਵੜਿਆ, ਉਦੋਂ ਈ ਰੁਪਿੰਦਰ, ਕਿਸੇ ਸ਼ਿੰਗਾਰੇ ਹੋਏ ਗੇਟ ਮੂਹਰੇ, ਆਪਣੀ ਆਲੀਸ਼ਾਨ ਡੋਲੀ ਵਿੱਚੋਂ ਉੱਤਰ ਰਹੀ ਸੀ। ਕੁਝ ਪਲਾਂ ਮਗਰੋਂ, ਜਦੋਂ ਉਹ ਉਸ ਗੇਟ ਦੇ ਅੰਦਰ ਪੈਰ ਰੱਖ ਰਹੀ ਸੀ, ਉਹਦੇ ਦੋਹੀਂ ਪਾਸੇ ਤੇਲ ਚੋਇਆ ਜਾ ਰਿਹਾ ਸੀ, ਉਹਦੇ ਸਵਾਗਤ ਵਜੋਂ ਪਾਣੀ ਵਾਰਿਆ ਜਾ ਰਿਹਾ ਸੀ, ਜਸ਼ਨ ਦਾ ਮਾਹੌਲ ਸੀ ਤੇ ਸਭ ਖੁਸ਼ੀ ਵਿਚ ਨੱਚ ਅਤੇ ਗਾ ਰਹੇ ਸੀ। ਐਧਰ, ਮੈਡੀਕਲ ਕਾਲਿਜ ਦਾ, ਵੱਢ ਖਾਣਾ ਗੇਟ ਵੜਦਿਆਂ, ਮੇਰੀ ਨਮੋਸ਼ੀ ਦੇ ਢੋਲ ਵੱਜ ਰਹੇ ਸੀ!...

ਸਾਰੇ ਪ੍ਰਾਜੈਕਟ ਧਰੇ ਧਰਾਏ ਰਹਿ ਗਏ! ਜਾਂ ਇੰਝ ਕਹਿ ਲਓ ਕਿ ਪ੍ਰਾਜੈਕਟਾਂ ਦਾ 'ਡੈਟਾ ਬੇਸ' ਤੇ ਸਬਜੈਕਟ ਈ ਬਦਲ ਗਏ ਸੀ...

ਫੇਰ ਤਾਂ ਉਦੋਂ ਤਕ ਮੇਰੇ ਮਨ ਦੀ ਤਸੱਲੀ ਨੀ ਹੋਈ ਜਦੋਂ ਤਕ ਉਹਨਾਂ ਦਿਨਾਂ 'ਚ 'ਵਹਿੰਦੀ ਗੰਗਾ' 'ਚ ਹੱਥ ਧੋ ਕੇ ਲਏ, ਆਮ ਵਿਕਦੇ-ਮਿਲਦੇ ਹਥਿਆਰਾਂ ਦੀ ਨੋਕ ਉੱਤੇ, ਕਾਲਿਜ ਦੀ ਕੈਂਟੀਨ 'ਚ, ਰੁਪਿੰਦਰ ਦੇ ਸਾਹਮਣੇ, ਮੈਨੂੰ ਗਿਰਝਾਂ ਵਾਂਗ ਟੁੱਟ ਕੇ ਪਿਆਂ ਵਿੱਚੋਂ, ਇਕ ਇਕ ਨੂੰ, ਮੈਂ ਨਹੀਂ 'ਸੋਧਿਆ'। ਦੂਜੇ ਸ਼ਬਦਾਂ ਵਿਚ- ਜਦੋਂ ਤਕ ਉਹਨਾਂ ਨੂੰ, ਆਪਣੇ ਨਰਵਸ ਸਿਸਟਮ ਦੇ ਅੰਦਰ ਕਿਤੇ, ਪਲੈਨ ਕੀਤੇ ਇਕ ਨਵੇਂ ਈ ਪ੍ਰਾਜੈਕਟ ਅਨੁਸਾਰ, ਆਪਣੀ ਜਣਨ ਪ੍ਰਣਾਲੀ, ਆਈ ਮੀਨ ਆਪਣਾ "ਰੀ-ਪਰੋਡਕਟਰੀ ਸਿਸਟਮ" ਵਰਤ ਕੇ ਆਪਣਾ '...' ਨੀ ਪਿਲਾਇਆ।ਯੂ ਨੋ! ਇਕ ਹੋਰ ਲੀਕੁਇਡ, ਜਿਹੜਾ ਓਸੇ ਟਰੈਕ ਵਿੱਚੋਂ ਗੁਜ਼ਰਦੈ...

ਓਵੇਂ ਈ ਗੱਲ ਥਾਣੇ ਪਹੁੰਚੀ।

'ਉਹ' ਪੈਸੇ ਆਲ਼ੇ ਤਾਂ ਜ਼ਰੂਰ ਸੀ। ਪਰ ਓਸ ਦੌਰ 'ਚ ਹਥਿਆਰਾਂ ਦਾ ਮੁੱਲ ਪੈਸੇ ਨਾਲੋਂ ਵਧ ਗਿਆ ਸੀ। ਏਸ ਕਰਕੇ 'ਭੱਜਦਿਆਂ ਨੂੰ ਵਾਹਣ ਬਰਾਬਰ' ਆਲੀ ਗੱਲ ਤੋਂ ਵੀ ਅੱਗੇ, ਇਓਂ ਹੋ ਗਿਆ ਸੀ ਕਿ ਏ. ਕੇ. ਸੰਤਾਲੀ ਦੀ ਨੋਕ ਮੂਹਰੇ ਵਾਹਣ ਓਥੋਂ-ਓਥੋਂ ਬਰਾਬਰ ਹੁੰਦਾ, ਜਿੱਥੋਂ-ਜਿੱਥੋਂ ਉਹਦੇ ਉੱਪਰੋਂ ਦੀ, ਬੁੱਕਲ ਮਾਰੀ, ਕੋਈ 'ਸਿੰਘ' ਲੰਘ ਰਿਹਾ ਹੁੰਦਾ। ਹੋਰ ਕਿਤੇ, ਹੋਰ ਕਿਸੇ ਲਈ, ਉਹ ਕਦੀ ਖਾਈ ਬਣ ਜਾਂਦਾ, ਕਦੀ ਪਹਾੜ। ਤੇ ਇਓਂ 'ਸਿੰਘਾਂ' ਨੇ ਮੋਰਚਾ ਮਾਰ ਲਿਆ ਸੀ......

ਸੋ ਮੇਰੀ ਗਰਜ਼ 'ਬਿਨਾਂ ਕਿਸੇ ਕੀਮਤ ਤੋਂ' ਪੂਰੀ ਹੋਈ ਪਰ ਉਸ ਤੋਂ ਮਗਰੋਂ ਗਲ਼ ਮੇਰੇ 'ਤੇ ਪਟਾ ਪੈ ਗਿਆ। ਤੇ ਫਿਰ 'ਬੇਗਰਜ਼' ਹੋ ਕੇ 'ਕਿਸੇ' ਦੇ ਪਿੱਛੇ ਉਹਦੇ ਵਫ਼ਾਦਾਰ ਕੁੱਤੇ ਦੀ ਤਰ੍ਹਾਂ ਘਿਸਟਦਾ ਚਲਿਆ ਗਿਆ।...

ਊਂ ਛੱਤੀ ਸੌ ਪ੍ਰਕਾਰ ਦੇ 'ਪ੍ਰਸ਼ਾਦ' ਵੀ ਮਿਲਦੇ...। ਬੜੀਆਂ 'ਮੌਜਾਂ' ਕਰਦੇ ਸੀ ਅਸੀਂ। ਬਦਾਮ ਗਿਰੀਆਂ, ਆਈ ਮੀਨ ਸਾਰੇ ਡਰਾਈ ਫਰੂਟ ਤਾਂ ਕੁਝ ਵੀ ਨਹੀਂ। ਅਫੀਮ, ਹੈਰੋਇਨ,



ਮਾਡਰਨ ਡਰੱਗਜ਼ ਤੇ ਤੀਵੀਆਂ- ਜੋ ਵੀ ਚਾਹੀਦਾ ਸੀ ਮਿਲ ਸਕਦਾ ਸੀ।.....

ਤੇ ਡਾਕਟਰ! ਫੇਰ ਇਕ ਦਿਨ ਰੇਲਵੇ ਸਟੇਸ਼ਨ ਲਾਗੇ ਪੁਲਸ ਆਲਿਆਂ ਨਾਲ ਜੱਫੇ ਪੈ ਗੇ। ਓਵੇਂ ਈ-ਜਿਵੇਂ ਕਿਸੇ ਬਲੱਡ ਪ੍ਰੈਸ਼ਰ ਦੇ ਮਰੀਜ਼ ਨੂੰ, ਬਲੱਡ ਪਤਲਾ ਕਰਨ ਦੀ ਮੈਡੀਸਨ ਦੇਣ ਨਾਲ, ਯੂ ਨੋ ਉਹਦੇ ਪੇਟ ਆਈ ਮੀਨ ਸਟੌਮੈਕ 'ਚ ਹੋਏ ਜ਼ਖ਼ਮਾਂ ਤੋਂ ਖ਼ੂਨ ਰਿੱਸਣ ਲਗਦੈ, ਓਵੇਂ ਈ ਆਕਾਸ਼ ਤੋਂ ਡਿੱਗੇ ਤੇ ਖਜੂਰ 'ਤੇ ਅਟਕੇ: ਮੇਰੇ ਰੀ-ਪਰੋਡਕਟਰੀ ਸਿਸਟਮ ਦੇ ਮੁੱਖ ਅੰਗ ਮੇਰੇ '......' ਨੂੰ ਖਿੱਚ-ਖਿੱਚ...... ਤੇ ਹੋਰ ਕਈ ਤਰ੍ਹਾਂ, ਮਾਮੇਂ ਕਿਹਾ ਕਰਨ "ਉਹਨਾਂ ਦਾ ਪਤਾ ਦੱਸ ਜਿੰਨ੍ਹਾਂ ਨੇ ਤੈਨੂੰ ਪਿਸਤੌਲ ਦਿੱਤੇ। ਕਿਹੜੀ ਵਾਰਦਾਤ ਸੀ, ਜੀਹਨੂੰ ਤੂੰ ਅੰਜਾਮ ਦੇਣਾ ਸੀ?"

ਓਧਰ, ਵਿੱਚੋਂ ਈ ਕੋਈ ਪੁਲਸ ਦੀ ਵਰਦੀ 'ਚ ਆਇਆ ਤੇ ਕਹਿਣ ਲੱਗਾ "ਖ਼ਬਰਦਾਰ ਜੇ ਨਾਂ ਲਿਐ ਤਾਂ। 'ਸਿੰਘ' ਤੇਰਾ ਤੇ ਤੇਰੇ ਪੂਰੇ ਟੱਬਰ ਦਾ ਨਾਂ ਨਿਸ਼ਾਨ ਮਿਟਾ ਦੇਣਗੇ।" ਮੁੜ ਮੈਂ ਕਦੇ ਨੀ ਦੇਖਿਆ।

ਮੇਰੇ ਨਾਲ ਦੇ 'ਸਿੰਘ' ਦੇ ਵੀ ਉਹਨਾਂ ਨੇ, ਬਾਹਰ ਨੂੰ ਲੱਤਾਂ ਖਿੱਚ-ਖਿੱਚ, 'ਚੱਡੇ' ਪਾੜ ਦਿੱਤੇ ਸੀ। ਪਰ ਉਹ ਸਾਰੀ ਗੱਲ ਮੇਰੇ 'ਤੇ ਈ ਸੁੱਟੀ ਜਾਂਦਾ ਸੀ- ਬਈ ਉਹਦੇ ਤੋਂ ਬਰਾਮਦ ਅਸਲਾ ਵੀ ਉਹਨੂੰ ਮੇਰੇ ਤੋਂ ਈ ਮਿਲਿਐ। ਉਹਨੂੰ 'ਉੱਤੋਂ' ਇਹੋ ਹਦਾਇਤ ਮਿਲੀ ਹੋਈ ਸੀ।

ਪਿਓ ਮੇਰਾ ਰੋਟੀ ਦੇਣ ਆਇਆ। ਰਣਬੀਰ ਵੀ ਉਹਦੇ ਨਾਲ ਸੀ। ਸੰਤਰੀ ਰਾਹ ਰੋਕ ਕੇ ਖੜ੍ਹ ਗਿਆ। ਕਹਿੰਦਾ, "ਤੁਸੀਂ ਘੜੀ ਪਲ ਮਿਲਣੈ ਤਾਂ ਮਿਲ ਕੇ ਜਾਓ...... ਤੇ ਇਹ ਪਕਵਾਨ ਵਾਪਸ ਲੈ ਜੋ। ਇਹੋ ਜਿਹਾਂ ਲਈ ਖਾਸ 'ਪ੍ਰਸ਼ਾਦਾ' ਪੱਕਦੈ ਏਥੇ..... " ਉਹ ਡੈਡੀ ਨਾਲ ਗੱਲੀਂ ਲੱਗਾ ਹੋਇਆ ਸੀ ਕਿ ਰਣਬੀਰ ਮੇਰੇ ਕੋਲ ਆ ਖੜ੍ਹਿਆ। ਮੇਰੇ ਖੁੱਲ੍ਹੇ ਵਾਲ਼, ਘਸਮੈਲ਼ੇ, ਪਾਟੇ ਕੱਪੜੇ, ਮੁਰਝਾਇਆ ਤੇ ਵਲੂੰਧਰਿਆ ਚਿਹਰਾ ਦੇਖਕੇ, ਸਾਲ਼ੇ ਛੋਹਰ ਤੋਂ ਰਿਹਾ ਨੀ ਗਿਆ। ਕੂਕ ਜਿਹੀ ਮਾਰ ਕੇ ਕਹਿੰਦਾ "ਓ ਵੀਰੇ! ਤੈਨੂੰ ਕੁੱਟਿਐ ਇਹਨਾਂ ਨੇ?" ਸੰਤਰੀ ਡੈਡੀ ਨੂੰ ਛੱਡ ਕੇ ਇਹਦੇ ਉਦਾਲ਼ੇ ਹੋ ਗਿਆ। ਬਾਹੋਂ ਫੜ, ਧੂਹ ਕੇ ਗੇਟੋਂ ਬਾਹਰ ਕਰ 'ਤਾ।

ਅੰਦਰ ਸਲਾਖਾਂ ਫੜ ਕੇ ਖੜ੍ਹੇ ਨੂੰ ਮੈਨੂੰ ਉਹਦਾ ਬੋਲ ਸੁਣਿਆਂ 'ਭੈਣ ...!' ਆਪਣੀ ਮਾਂ ਆਲੀਆਂ ਪਿਸਤੌਲਾਂ ਚੁੱਕੀ ਫਿਰਦੇ ਓਂ, ਹੋਰ ਥੋਨੂੰ ਫੁੱਲ ਪਾਈਏ ਸਾਲ਼ਿਓ?'

ਇਹਨੂੰ ਡੰਗਰ ਨੂੰ ਏਨਾ ਵੀ ਨੀ ਪਤਾ-ਬਈ ਪੁਲਸ ਆਲੇ ਤਾਂ ਕਿਸੇ ਦੇ ਮਿੱਤ ਨੀ ਹੁੰਦੇ। ਇਹ ਹੱਡੀਆਂ ਦੀ ਮੁੱਠ ਜਿਹਾ, ਜ਼ਾਤ ਦੀ ਕੋਹੜ ਕਿਰਲੀ ਸ਼ਤੀਰਾਂ ਨੂੰ ਜੱਫ਼ੇ ਪਾਉਣ ਨੂੰ ਫਿਰੇ। ਉਹਦੇ ਨਾਲ ਏ ਖਹਿਬੜ ਪਿਆ, ਅਖੇ 'ਗਾਲ਼੍ਹ ਕਿਹੜੇ ਪਿਓ ਨੂੰ ਕੱਢਦੈਂ ਓਏ ਤੂੰ! ਗਾਲ੍ਹ ਕੱਢਣ ਦਾ ਅਧਿਕਾਰ ਕੀਹਨੇ ਦਿੱਤੈ ਤੈਨੂੰ!' ਮੇਰਾ ਪਿਓ ਵਿਚਾਲੇ ਆਇਆ ਤਾਂ ਕਿਤੇ ਜਾ ਕੇ 'ਠੰਡ-ਠੰਢੋਲਾ' ਹੋਇਆ। ਪੁਲਸੀਏ ਉਹਨਾਂ ਦੋਹਾਂ ਨੂੰ ਘੇਰ ਕੇ ਖੜੋ ਗਏ। ਉਹਨਾਂ 'ਚੋਂ ਇਕ ਨੇ ਬੋਲ ਮਾਰਿਆ "ਮਾਸਟਰ ਜੀ ਇਹਨੂੰ ਸਮਝਾ ਦੋ ਬਈ ਸਾਡੇ ਕੀ ਅਧਿਕਾਰ ਨੇ! ਨਹੀਂ ਤਾਂ ਫੇਰ ਤੁਸੀਂ ਜਾਣਦੇ ਈ ਓਂ ਅਸੀਂ ਤਾਂ ਵੱਡੇ ਵੱਡਿਆਂ ਦੀ ਦਾਹੜੀ ਪੱਟ ਕੇ ...'ਚ ਦੇ ਦਿੰਨੇ ਆਂ!"

ਤੇ ਉਸ ਰਾਤ ਉਹ ਦੋਹੇਂ ਜਣੇ ਤਾਂ ਚਲੇ ਗਏ ਪਰ ਮੇਰੇ ਨਾਲ ਜੋ ਬੀਤੀ... ਅੱਜ ਤਕ ਨੀ ਭੁੱਲੀ!

ਇਹਨਾਂ ਨੇ ਮੇਰੇ ਜਿਸਮ ਉੱਤੇ ਜਿੱਥੇ ਕਿਤੇ ਵੀ ਵਾਲ ਦੇਖੇ ਖਿੱਚ ਖਿੱਚ ਕੇ, ਮੇਰੀ ਸੈਂਸਿੰਗ ਪਾਵਰ ਨੂੰ ਏਨਾ ਰਗੜਾ ਚਾੜ੍ਹਿਆ ਕਿ ਮੇਰੇ ਅੰਦਰ ਕੁਝ ਸੈਂਸ ਕਰਨ ਦੀ ਪਾਵਰ ਏ ਨੀ ਰਹੀ। ਉਦੋਂ ਦੀਆਂ ਚੀਸਾਂ ਨਾਲ ਦਿਮਾਗ਼ ਏ ਬੋਦਾ ਹੋਇਆ ਪਿਐ। ਆਈਮੀਨ, ਇਹ ਹੁਣ ਸੈਂਸਲੈੱਸ ਹੋ ਚੁੱਕਿਆ। ਹੱਡ ਗੋਡੇ ਵੀ ਹੁਣ ਤਕ ਸੂਤ ਨੀ ਆਏ। ਜਾਇੰਟ ਪੇਨਜ਼ ਯੂ ਨੋ!

ਡਾਕਟਰ ਆਂ! 'ਇਲਾਜ' ਕਰਦਾ ਰਹਿਨਾਂ........

ਮੇਰੇ ਡਾਕਟਰ ਹੋਣ ਦੀ ਹੀ ਮੇਰੇ ਪਿਓ ਵੱਲੋਂ ਪਾਈ ਦੁਹਾਈ ਨੇ, ਦੋਹੀਂ ਹੱਥੀ ਵੰਡੇ, ਮਸਾਂ

ਜੋੜੇ ਪੈਸਿਆਂ ਨੇ, ਤੇ ਸਭ ਤੋਂ ਵਧਕੇ ਮੇਰੀਆਂ 'ਕੋਸ਼ਿਸ਼ਾਂ', ਆਈ ਮੀਨ ਮੇਰੀਆਂ ਲਗਾਤਾਰ 'ਐਫਰਟਸ' ਨੇ, ਮੇਰੇ 'ਤੇ ਬਣੇ ਕੇਸ ਨੂੰ ਨਿਰੇ ਨਜਾਇਜ਼ ਅਸਲੇ ਦੇ ਕੇਸ ਤਕ ਸੀਮਤ ਕਰ ਦਿੱਤਾ ਸੀ। ਦੋ ਸਾਲ ਦੀ ਸਜ਼ਾ ਹੋਈ, ਜਿਹੜੀ ਮਗਰੋਂ ਅਪੀਲਾਂ ਤੇ ਕਈ ਥਾਂਵੀਂ ਕੀਤੀ ਗੰਢ-ਤੁੱਪ ਤੋਂ ਬਾਅਦ ਪ੍ਰਾਬੇਸ਼ਨ ਪੀਰੀਅਡ ਸਹਿਤ ਦਿੱਤੀ, ਨੇਕ ਚਾਲ ਚਲਨ ਦੀ ਵਾਰਨਿੰਗ ਵਿਚ ਬਦਲ ਦਿੱਤੀ ਗਈ।

ਢੇਕੇ ਨੇਕ ਚਾਲ ਚਲਣ ਦੇ!

ਨੇਕ ਚਾਲ ਚਲਣ ਤਾਂ ਮੇਰੇ ਸਾਊ ਪਿਓ ਦਾ ਨੀ ਇਹਨਾਂ ਰਹਿਣ ਦਿੱਤਾ, ਜਿਹੜਾ ਥਾਣਿਆਂ-ਕਚਿਹਰੀਆਂ ਵਿਚ ਮਹਿੰਗੀ ਤੋਂ ਮਹਿੰਗੀ ਦਾਰੂ ਦੀਆਂ ਪੇਟੀਆਂ ਤੇ ਕਰਜ਼ੇ ਫੜ-ਫੜ ਕੇ ਜੋੜੀਆਂ ਨੋਟਾਂ ਦੀਆਂ ਗੱਦੀਆਂ ਲੈ ਕੇ ਇਹਨਾਂ 'ਨੇਕ ਚਾਲ ਚਲਣ ਆਲਿਆਂ' ਦੇ ਮਗਰ-ਮਗਰ, ਪੂੰਛ ਜਿਹੀ ਬਣ ਕੇ ਤੁਰਿਆ ਫਿਰਦਾ ਰਿਹਾ। ਮੇਰਾ ਕਿੱਥੋਂ ਰਹਿੰਦਾ?....

ਓਸ ਦੌਰ 'ਚ ਜਿਹੜਾ 'ਪ੍ਰਸ਼ਾਦ' ਸਾਨੂੰ ਤੀਮੀਆਂ ਹੰਢਾਉਣ ਦਾ ਮਿਲਦਾ ਸੀ ਉਹ ਬੜਾ ਕੰਮ ਆਇਆ। ਉਹਨਾਂ 'ਚੋਂ ਈ ਆਪਣੀ ਇਕ 'ਮਸ਼ੂਕ' ਮੈਂ ਬੜੀਆਂ 'ਐਫਰਟਸ' ਕਰਕੇ, ਆਈ ਮੀਨ ਆਪ ਦੱਲਾ ਬਣ ਕੇ ਓਸ, 'ਨੇਕ ਚਾਲ ਚਲਣ ਵਾਲੇ' ਹੌਲਦਾਰ ਨੂੰ ਪੇਸ਼ ਕੀਤੀ, ਜਿਹੜਾ ਰੋਜ਼ ਮੇਰੇ ਜਿਸਮ ਦੀਆਂ ਨੁੱਕਰਾਂ ਦੇ ਵਾਲ ਪੱਟਦਾ ਤੇ ਮੇਰੇ '.....' ਫੜ ਕੇ ਬੈਠਾ ਰਹਿੰਦਾ ਸੀ।

ਉਹਦੇ ਨਾਲ ਚਾਰ ਕੁ ਦਿਨ ਦਾ ਪੁਲਸ ਰਿਮਾਂਡ, ਐਨ ਸੁਖ-ਸ਼ਾਂਤੀ ਨਾਲ ਲੰਘ ਗਿਆ। ਪਰ ਪੰਜਵੇਂ ਕੁ ਦਿਨ ਏ, ਉਹ ਫੇਰ ਮੇਰੇ '......' ਫੜ ਕੇ ਬਹਿ ਗਿਆ। ਮੈਂ ਕਿਹਾ, ਓ '...!' ਕਦੇ ਘੱਗਰੀ ਤੋਂ ਤਾਂਹ ਹੋ ਕੇ ਵੀ ਸੋਚਿਐ?' ਸੁਣ ਕੇ ਇਕ ਵਾਰ ਤਾਂ ਉਹਦੇ ਹੱਥ ਛੁੱਟ ਗਏ...।

ਕਹਿੰਦਾ, "ਕੁੜੀ ਦੀ ਸਹੁੰ! ਅੱਜ ਆਪਣੀ ਖਾਤਰ ਨੀ ਵੱਡੇ ਸਾਹਬ ਖਾਤਰ ਕਹਿਨਾਂ, ਉਹ ਕਹਿੰਦੇ ਨੇ- ਤੂੰ ਸਾਡੀ 'ਸੇਵਾ' ਕਰ, ਅਸੀਂ ਤੇਰੀ ਕਰਾਂਗੇ" ਕਹਿਕੇ, ਉਹ ਫੇਰ ਮੇਰੀ 'ਸੇਵਾ' ਕਰਨ ਲੱਗਾ। ਮੈਂ ਗਾਲ੍ਹਾਂ ਕੱਢਾਂ, "ਭੈਣ ...'...!, 'ਕੁੜੀ...'...! ਉਹਦਾ ਵੀ ਤਾਂ ਤੇਰੇ ਅਰਗਾ ਕੋਈ ਪਿਓ ਐ ਸਾਲਿਆ!...।" ਪਰ ਉਹਦੇ 'ਤੇ ਮੇਰੀਆਂ ਗਾਲ੍ਹਾਂ ਦਾ ਕੋਈ ਅਸਰ ਨਹੀਂ ਸੀ, ਓਵੇਂ ਈ ਮੇਰੀ 'ਸੇਵਾ' ਕਰਦਾ, ਮੇਰੇ ਪਿਉ ਦਾ ਸਾਲਾ, ਕਿਸੇ ਦਾ ਰੋਬੋ ਕੌਪ ਜਿਹਾ ਕਹੀ ਜਾਵੇ, "ਕਿਰਤ ਕਰੋ, ਵੰਡ ਛਕੋ, ਨਾਮ ਜੱਪੋ। ਨਾਮ ਜੱਪੋ, ਕਿਰਤ ਕਰੋ, ਵੰਡ ਛਕੋ। ਵੰਡ ਛਕੋ, ਵੰਡ ਛਕੋ..."

ਮੈਨੂੰ ਸਮਝ ਨਾ ਆਵੇ ਬਈ ਕੀ ਕਰਾਂ। ਆਖਰ ਜਿੰਨੇ ਚਰਿੱਤਰ ਜ਼ਨਾਨੀਆਂ ਦੇ ਸੁਣੀਦੇ ਨੇ ਉਹਤੋਂ ਤਿੱਗਣਿਆਂ ਦੇ ਇਹੋ ਜਿਹੇ ਕਈਆਂ ਨੂੰ ਦਰਸ਼ਨ ਕਰਾਏ ਤਾਂ ਕਿਤੇ ਜਾ ਕੇ ਸ਼ੈਸ਼ਨ ਕੋਰਟ ਨੇ ਦੋ ਸਾਲ ਦੀ 'ਨੇਕ ਚਾਲ ਚਲਣ' ਦੀ ਜ਼ਮਾਨਤ ਲੈ ਕੇ ਛੱਡਿਆ।

ਫੇਰ ਤਾਂ ਏਸ 'ਪ੍ਰਾਬੇਸ਼ਨ ਪੀਰੀਅਡ' ਦੇ ਦੋ ਸਾਲ ਦੇ ਅੰਦਰ-ਅੰਦਰ ਮੈਂ ਏਸ 'ਨੇਕ ਚਾਲ ਚਲਣ ਦੇ' ਏਨੇ 'ਸਬੂਤ' ਕੱਠੇ ਕਰ ਲਏ- ਬਈ ਸਾਰੀ ਉਮਰ ਕਿਸੇ ਟੁੰਡੀਲਾਟ ਦੀ ਪਰਵਾਹ ਕਰਨ ਦੀ ਲੋੜ ਨਾ ਪਵੇ। ਏਨੇ ਸਬੂਤ ਕੱਠੇ ਕਰਨ ਲਈ ਯੂ ਨੋ ਬੰਦੇ ਨੂੰ ਫੇਰ ਬੜਾ 'ਬੇਗਰਜ਼' ਹੋਣਾ ਪੈਂਦੈ! ਏਨਾ ਬੇਗਰਜ਼ ਕਿ ਬੰਦਾ ਆਪਣੇ ਪਰਿਵਾਰਕ ਰਿਸ਼ਤੇ ਨਾਤਿਆਂ ਦੇ ਮੋਹ ਨੂੰ ਤਾਂ ਕੀ ਆਪਣੇ ਅੰਦਰਲੇ ਬੰਦੇ ਨੂੰ ਵੀ ਭੁੱਲ ਜਾਵੇ, ਤਿਆਗ ਦੇਵੇ।

... ਉਹਨਾਂ ਦੋ ਸਾਲਾਂ 'ਚ ਘੜੀ-ਮੁੜੀ ਉਹ ਮੈਨੂੰ 'ਇਹ ਸਬੂਤ' ਪੇਸ਼ ਕਰਨ ਲਈ ਬੁਲਾਇਆ ਕਰਨ। ਸ਼ੁਰੂ ਸ਼ੁਰੂ 'ਚ ਤਾਂ ਬਹੁਤ 'ਕਿਰਤ' ਕਰਨੀ ਪਈ। ..."ਸੰਗਤਾਂ" ਦੀ ਕਤਾਰ ਏ ਬੜੀ ਲੰਬੀ ਸੀ, 'ਸਬੂਤਾਂ ਦਾ ਲੰਗਰ' ਵੰਡਦਿਆਂ-ਵਰਤਾਉਂਦਿਆਂ ਕੁੱਬ ਪੈਣ ਲੱਗਦਾ। ਸੋਚਦਾ, ਇਹਦੇ ਨਾਲੋਂ ਕਿਸੇ ਟਾਂਵੀਂ ਟਾਂਵੀਂ ਗਾਹਕੀ ਵਾਲੇ 'ਪੰਜ ਤਾਰਾ' ਹੋਟਲ ਦੇ ਬਹਿਰੇ ਦੀ ਨੌਕਰੀ ਚੰਗੀ ਐ। ਹਾਈ ਸਟੇਟਸ! ਹਾਈ ਲਿਵਿੰਗ ਤੇ ਹਾਈ ਥਿੰਕਿੰਗ! ਨਾਲੇ ਯੂ ਨੋ ਇੱਜ਼ਤ, ਆਈ ਮੀਨ 'ਰਿਸਪੈਕਟ' ਵੀ ਬਣੀ ਰਹਿੰਦੀ ਐ।



ਬਸ ਫੇਰ ਇਹੋ ਈ ਕੀਤਾ। ਮੇਰੀ ਹਾਜ਼ਰੀ ਹੁਣ ਥਾਣੇ 'ਚ ਨਹੀਂ ਸੀ ਲਗਦੀ। ਵੱਡੇ-ਵੱਡੇ ਅਫ਼ਸਰਾਂ ਤੇ ਰਾਜ ਨੇਤਾਵਾਂ ਨਾਲ ਇਹੋ ਜਿਹੀ 'ਜਾਣ- ਪਛਾਣ' ਹੋਈ, ਬਈ ਜਦੋਂ ਚਾਹਾਂ ਹੌਲਦਾਰ ਬਖਤਾਵਰ ਸਿੰਘ ਵਰਗਿਆਂ ਕਈਆਂ ਨੂੰ ਇੱਕੋ ਕਤਾਰ 'ਚ ਬਿਠਾ ਕੇ ਆਪਣਾ '......' ਪਿਲਾ ਦੇਵਾਂ। ਹਾਂ!...

ਤੇ ਇਕ ਦਿਨ ਉਹ ਸਾਲਾ ਹਰਾਮੀ! ਮੂੰਹ ਅੱਡ ਕੇ, ਸੱਚੀਓਂ ਮੇਰੀਆਂ ਲੱਤਾਂ ਦੇ ਸਾਹਮਣੇ ਬਹਿ ਗਿਆ। ਜਿਵੇਂ ਮੇਰਾ '...' ਉਹਦੇ ਲਈ ਕੋਈ ਪ੍ਰਸ਼ਾਦ ਹੋਵੇ। ਪਰ ਉਹਦੀ 'ਬਦਕਿਸਮਤੀ' ਨਾਲ ਉਦੋਂ ਮੇਰੇ ਗਾਲ-ਬਲੈਡਰ 'ਚੇ ਪਰੈਸ਼ਰ ਨਹੀਂ ਸੀ ਬਣਿਆਂ ਹੋਇਆ।....

ਪਰ ਏਨੇ ਨਾਲ ਮੇਰੀ ਤਸੱਲੀ ਹੋ ਗਈ।

ਉਹਨੇ ਵੀ ਮੇਰੇ ਪ੍ਰਤੀ 'ਸ਼ਰਧਾ' ਦਿਖਾਈ ਤਾਂ 'ਤਰ ਗਿਆ'। ਤਰੱਕੀ ਲੈ ਕੇ ਪਹਿਲਾਂ ਚੌਂਕੀ ਇਨਚਾਰਜ ਬਣਿਆਂ ਫੇਰ ਸਬ ਇਨਸਪੈਕਟਰ ਤੇ ਫੇਰ......

ਓਧਰ 'ਸਿੰਘ' ਮੈਨੂੰ ਟਾਊਟ ਸਮਝ ਕੇ 'ਸੋਧਣ' ਨੂੰ ਫਿਰਦੇ ਸੀ। ਪਰ ਮੈਂ ਉਹਨਾਂ 'ਚੋਂ ਕਿਸੇ ਦਾ ਨਾਂ ਨਹੀਂ ਸੀ ਲਿਆ। ਨਾ ਈ ਮੈਨੂੰ ਹੁਣ ਇਸ ਦੀ ਲੋੜ ਈ ਪਈ। ਪਤਾ ਨੀ ਕਿਵੇਂ "ਵਾਹਿਗੁਰੂ" ਮਿਹਰ ਕਰੀ ਗਿਆ। ਵਿੱਚੋਂ, ਉਹ ਵੀ ਜੇ ਮੇਰੇ ਲਈ ਕੋਈ 'ਡਿਊਟੀ-ਸ਼ਿਊਟੀ' ਲਾਉਂਦੇ, ਮੈਂ ਉਹ ਵੀ ਨਿਭਾ ਛੱਡਦਾ।....

ਕਈ ਵਾਰ ਸੋਚਦਾ-'ਇਹ ਸਾਰੇ ਸਾਲੇ ਇੱਕੋ ਥੈਲੀ ਦੇ ਚੱਟੇ ਵੱਟੇ ਐਂ। ਇਕ ਦਿਨ ਇਹਨਾਂ ਸਾਰਿਆਂ ਨੂੰ ਇੱਕੋ ਰੱਸੇ ਦਾ ਵਲ੍ਹੇਟਾ ਚਾੜ੍ਹੂੰਗਾ ਤੇ... ।' ਪਰ... ਪਰ ਹੋਈ ਕੁਝ ਹੋਰ ਈ ਜਾਂਦਾ ਸੀ। ਮੈਂ ਆਪ, ਉਹਨਾਂ ਦੇ ਇੱਕੋ ਤਰ੍ਹਾਂ ਦੇ ਕਈ ਰੱਸਿਆਂ 'ਚ, ਇੰਦਾਂ ਲਿਪਟਦਾ ਜਾ ਰਿਹਾ ਸੀ ਕਿ ਹਿੱਲ ਵੀ ਨਹੀਂ ਸੀ ਸਕਦਾ। ਰੱਜਵਾਂ ਪੈਸਾ, ਕਾਰਾਂ, ਕੋਠੀਆਂ, ਭਾੜੇ ਦੇ ਟੱਟੂ ਗੁੰਡੇ, ... ਤੇ ਹਾਂ ! ਮਹਿੰਗੀਆਂ ਸ਼ਰਾਬਾਂ, ਅਫੀਮ, ਸਮੈਕ, ਹੈਰੋਇਨ ਤੇ ਹੋਰ ਜਿਹੜੇ ਵੀ ਨਸ਼ੇ ਦੁਨੀਆਂ ਜਾਣਦੀ ਐ, ਉਹਨਾਂ ਸਮੇਤ, ਸਭ ਤੋਂ ਵਧ ਕੇ ਕੁੜੀਆਂ/ਤੀਵੀਆਂ ਮੇਰੀ ਕਮਜ਼ੋਰੀ ਬਣ ਚੁੱਕੀਆਂ ਸੀ।

ਕੁੜੀਆਂ ਤਾਂ ਮੈਨੂੰ ਕਈ-ਕਈ ਆਪਣੇ ਆਸੇ-ਪਾਸੇ ਈ ਰੱਖਣੀਆਂ ਪੈਂਦੀਆਂ...।

'ਬਿਜ਼ਨਸ' 'ਚ ਮੈਂ ਬੜਾ ਮਾਹਰ ਰਿਹਾ ਹਾਂ-

ਊਂ ਏਸ 'ਬਿਜ਼ਨਸ' 'ਚ ਮਾਹਰ ਹੋਣਾ ਕੋਈ ਬਹੁਤੀ ਵੱਡੀ ਗੱਲ ਨਹੀਂ।

ਉਹਦੇ ਦੋ ਈ ਬੁਨਿਆਦੀ ਗੁਰ ਹੁੰਦੇ ਨੇ:

ਪਹਿਲਾ ਇਹ ਕਿ ਜੇ ਤੁਸੀਂ ਬਹੁਤਾ ਤੇ 'ਫੌਰੀ ਮੁਨਾਫ਼ਾ' ਕਮਾਉਣਾ ਚਾਹੁੰਦੇ ਹੋ ਤਾਂ 'ਵਿਕਾਊ ਮਾਲ' ਨੂੰ ਆਪ ਨਾ ਵਰਤੋ। ਆਈ ਮੀਨ ਖੁਦ ਕਨਜ਼ਿਊਮ ਨਾ ਕਰੋ। ਸਗੋਂ ਬਿਨਾਂ ਛੂਹਿਆਂ ਆਈ ਮੀਨ ਪੈਕਡ ਤੇ ਅਨ-ਟਚਡ 'ਵੇਚ' ਦਿਓ।

ਦੂਜਾ ਜੇ ਤੁਸੀਂ ਇਕ 'ਵਿਕਾਊ ਮਾਲ' ਦਾ ਬਿਜ਼ਨਸ ਬਹੁਤੇ ਲੰਬੇ ਸਮੇਂ ਲਈ ਚਲਾਉਣਾ ਚਾਹੁੰਦੇ ਹੋ ਤਾਂ ਬਹੁਤੇ ਮੁਨਾਫ਼ੇ ਦਾ ਲਾਲਚ ਛੱਡ ਦੇਵੋ ਤੇ ਵਿਕਾਊ ਮਾਲ ਨੂੰ ਆਪ ਵੀ ਕਨਜ਼ਿਊਮ ਕਰੋ ਤੇ ਵੇਚੋ ਵੀ। ਇਹਦੇ ਨਾਲ ਇਕ ਸਾਈਕਲ ਬਣ ਜਾਂਦੈ। ਯੂ ਨੋ! 'ਆਮਦਨ ਤੇ ਖਰਚ' ਦਾ ਚੱਕਰ ਚੱਲ ਪੈਂਦੈ।

ਪਰ ਏਸ ਦੂਜੇ ਗੁਰ ਦੀ ਇੱਕੋ ਕਮਜ਼ੋਰੀ ਐ, ਬਈ ਆਈ ਚਲਾਈ ਤਾਂ ਬਣੀ ਰਹਿੰਦੀ ਐ ਪਰ ਬੰਦਾ ਯੂ ਨੋ ਕਿਸੇ ਹੋਰ 'ਗੁਡ' ਆਈ ਮੀਨ ਕਿਸੇ ਹੋਰ 'ਬਜ਼ਾਰ ਵਿਚ ਵੇਚਣ ਯੋਗ ਚੀਜ਼' ਬਾਰੇ ਨਹੀਂ ਸੋਚ ਸਕਦਾ...। 'ਮੁਨਾਫ਼ਾ ਵੀ ਯੂ ਨੋ ਬੜਾ ਸੀਮਤ ਜਿਹਾ ਹੁੰਦੈ।'

ਪਰ ਮੈਂ ਬਹੁਤੀ ਵਾਰ, ਆਪਣੇ 'ਬਿਜ਼ਨਸ' ਵਿਚ, ਦੂਜਾ ਗੁਰ ਈ ਵਰਤਿਆ। ਯੂ ਨੋ! ਇਹੀ ਮੈਥਡ, ਮੇਰੇ ਲਈ ਐਨ ਢੁਕਵਾਂ ਵੀ ਸੀ- ਸੀ.ਆਈ.ਏ. 'ਸਟਾਫ਼' ਦੇ ਟਾਰਚਰ ਤੋਂ ਮਗਰੋਂ, 'ਕਿਤੇ ਮੈਂ 'ਨਕਾਰਾ' ਤਾਂ ਨਹੀਂ ਹੋ ਗਿਆ?' ਇਹ ਜਾਣਨ ਲਈ, ਮੈਨੂੰ ਆਪਣੇ ਆਪ ਨੂੰ ਪਰਖਣਾ, ਯੂ ਨੋ, ਟੈਸਟ ਕਰਨਾ ਜ਼ਰੂਰੀ ਸੀ! ਉਹ ਵੀ ਵਾਰ-ਵਾਰ!! ਯੈੱਸ! ਅਗੇਨ ਐਂਡ ਅਗੇਨ...!!!

ਯਾਨੀ ਜਿਹੜੀ ਕੁੜੀ ਆਈ ਮੀਨ 'ਗੁਡ' ਨੂੰ ਕਿਸੇ ਅਫ਼ਸਰ ਜਾਂ ਏਰੀਆ ਕਮਾਂਡਰ ਅੱਗੇ ਪੇਸ਼ ਕਰਨਾ, ਪਹਿਲਾਂ ਆਪ 'ਕਨਜ਼ਿਊਮ' ਕਰਨੀ। ਉਦੂੰ ਵੀ ਪਹਿਲਾਂ ਉਹਦੀਆਂ ਉੱਚੇ ਸ਼ੌਕ ਪਰ ਕਮਜ਼ੋਰ ਆਰਥਿਕ ਹਾਲਤ ਵਰਗੀਆਂ ਕਮਜ਼ੋਰੀਆਂ ਦਾ ਵਿਸ਼ਲੇਸ਼ਣ ਕਰਕੇ 'ਲੋੜ ਅਨੁਸਾਰ' ਸਭ ਕੁਝ ਦਾ ਪ੍ਰਬੰਧ ਕਰਨਾ, ਆਈ ਮੀਨ ਬਹੁਤ ਕੁਝ ਮੈਨੇਜ ਕਰਨਾ....।

ਇਹ ਸਾਰਾ ਕੁਝ ਮੈਡੀਕਲ ਕਾਲਿਜ ਦੇ ਗੁਆਂਢ 'ਚ ਈ ਪੈਂਦੇ ਮੈਨੇਜਮੈਂਟ ਕਾਲਿਜ 'ਚ ਪੜ੍ਹਦੇ ਮੇਰੇ ਹਾਣੀ ਮੁੰਡਿਆਂ ਤੋਂ ਈ ਮੈਂ ਸਿੱਖਿਆ ਸੀ। ਯੂ ਨੋ! ਉਹ ਵੀ ਅਕਸਰ ਮੈਡੀਕਲ ਕਾਲਿਜਾਂ ਵਿਚ ਆਪਣੇ ਪ੍ਰਾਜੈਕਟਾਂ ਖਾਤਰ ਆਉਂਦੇ ਜਾਂਦੇ ਈ ਰਹਿੰਦੇ ਨੇ...

ਤੇ ਇਹੋ ਜਿਹੇ ਵਿਸ਼ਲੇਸ਼ਣ ਕਰਕੇ ਈ ਕਈ ਨਵੀਆਂ-ਨਵੇਲੀਆਂ "ਜਿਨਸਾਂ", ਕੁਝ ਸਬਜ਼ ਬਾਗ਼ ਜਿਹੇ ਦਿਖਾ ਕੇ ਮੈਂ ਖੁਦ, ਪਹਿਲਾਂ ਆਪਣੇ ਮਗਰ ਲਾਉਣੀਆਂ। ਨਾਲੇ ਇਸ ਤਰ੍ਹਾਂ ਉਹਨਾਂ "ਨਿਊ ਪ੍ਰੋਡਕਟਸ" ਦੀ ਅਸਲ ਮਾਰਕੀਟ ਵਿਚ ਉਤਰਣ ਦੀ 'ਮੁੱਢਲੀ ਪ੍ਰੈਕਟਿਸ' ਹੋ ਜਾਣੀ...।

ਮੇਰੀਆਂ ਇਹਨਾਂ ਸਾਰੀਆਂ 'ਐਫਰਟਸ' ਦਾ ਘਰੇ ਕਿਸੇ ਨੂੰ ਪਤਾ ਨਹੀਂ ਸੀ ਲਗਦਾ।

ਮੇਰਾ ਇਹ 'ਬਿਜ਼ਨਸ' ਮੇਰੇ ਵਿਆਹ ਤੋਂ ਮਗਰੋਂ ਕਈ ਸਾਲਾਂ ਤਕ ਪੂਰੇ ਜ਼ੋਰਾਂ-ਸ਼ੋਰਾਂ ਨਾਲ, ਪਰ ਘਰੇ, ਬਿਨਾਂ ਕਿਸੇ ਨੂੰ ਭਣਕ ਵੀ ਪੈਣ ਦਿੱਤਿਆਂ, ਬੇਰੋਕ ਚਲਦਾ ਰਿਹਾ। ਨਿਆਣੇ ਵੀ ਵੱਡੇ ਵੱਡੇ ਹੋ ਗਏ ਸੀ। ਤਾਂ ਵੀ ਚਲਦਾ ਰਿਹਾ...

ਇਕ ਗੱਲ ਮੈਂ ਇਹ ਵੀ ਮੈਨੇਜ ਕਰ ਲੈਂਦਾ ਸੀ ਕਿ 'ਬਿਜ਼ਨਸ' ਦੀ ਗੱਲ ਨੂੰ ਘਰੇ ਤੇ ਘਰ ਦੀ ਗੱਲ ਨੂੰ ਕਦੀ 'ਬਿਜ਼ਨਸ' ਵਿਚ ਨਹੀਂ ਸੀ ਲੈਕੇ ਜਾਂਦਾ। ਇਹਦੇ ਨਾਲ ਸਭ ਸੰਤੁਲਨ ਵਿਚ ਚੱਲ ਰਿਹਾ ਸੀ। ਬੈਲੈਂਸ ਓਦੋਂ ਵਿਗੜਿਆ ਜਦੋਂ ਮੈਂ 'ਬਿਜ਼ਨਸ' ਦੇ ਮੈਟਰ ਨੂੰ ਘਰ ਲੈ ਵੜਿਆ ਤੇ ਘਰ ਦੇ ਮਾਮਲੇ ਨੂੰ ਬਿਜ਼ਨਸ ਵਿਚ... ਬਸ ਏਸੇ ਬਰਮੂਡਾ-ਟਰੈਂਗਲ 'ਚ ਬੇੜਾ ਗਰਕ ਗਿਆ ਮੇਰਾ ...।

ਚੰਗਾ ਭਲਾ ਉਦੋਂ ਸਪਨਾ ਨੂੰ ਮੈਂ 'ਗੁੱਡ ਮਾਰਕੀਟ' 'ਚ ਉਤਾਰਨ ਈ ਵਾਲਾ ਸੀ। ਠੀਕ ਓਦੋਂ ਈ, ਏਸ ਕੰਜਰ, ਰਣਬੀਰ ਨੇ ਆ ਕੇ ਮੇਰੀਆਂ ਜੜ੍ਹਾਂ 'ਤੇ ਕੁਹਾੜਾ ਦੇ ਮਾਰਿਆ। ਜਾਂ ਇੰਝ ਕਹਿ ਲਓ ਮੈਂ ਆਪਣੀਆਂ ਜੜ੍ਹਾਂ 'ਤੇ ਆਪ ਈ ਕੁਹਾੜਾ ਮਾਰਿਆ...

'ਬਿਜ਼ਨਸ' ਦੀਆਂ ਮਜਬੂਰੀਆਂ ਕਰਕੇ, ਘਰ ਛੱਡ ਕੇ ਪਹਿਲਾਂ-ਪਹਿਲ ਜਦੋਂ ਏਸ ਸ਼ਹਿਰ 'ਚ ਆਇਆ ਤਾਂ ਮੈਂ ਜਿਹੜਾ ਮਕਾਨ ਕਿਰਾਏ ਉੱਤੇ ਲਿਆ ਉਹ ਸਪਨਾ ਦੇ ਤਾਏ ਦਾ ਸੀ ਜਿਹੜਾ ਬਾਹਰ ਗਿਆ ਹੋਇਐ।

ਸਪਨਾ! ਜੀਹਨੇ ਅਜੇ ਜਵਾਨੀ 'ਚ ਪੈਰ ਰੱਖਿਆ ਈ ਸੀ।

ਚੰਗੀ 'ਪ੍ਰੈਕਟਿਸ' ਚੱਲ ਰਹੀ ਸੀ ਸਪਨਾ ਦੀ। ਤੇ ਠੰਢ ਰੱਖਣ ਲਈ ਕਹਿਕੇ ਇੰਸਪੈਕਟਰ ਜਨਰਲ (ਨਾਰਥ ਜ਼ੋਨ) ਵਰਗੇ ਕਈ ਆਹਲਾ ਅਫਸਰਾਂ ਆਈ ਮੀਨ 'ਹਾਈ ਪਰੋਫਾਈਲਜ਼' ਦੀਆਂ ਨਿਗਾਹਾਂ 'ਚੋਂ, ਉਹ ਮੈਂ ਕੱਢ ਵੀ ਦਿੱਤੀ ਸੀ...। ਏਸੇ ਫੇਰ 'ਚ ਕਿਤੇ ਇਕ ਵਾਰ ਮੈਂ ਉਹਨੂੰ ਆਪਣੇ ਜੱਦੀ ਘਰ ਲਿਆਉਣ ਦੀ ਭੁੱਲ ਕਰ ਬੈਠਿਆ।

ਉਹ ਦਿਨ ਯਾਦ ਕਰਕੇ ਆਪਣੇ ਆਪ ਨੂੰ ਕੋਸਦਾ ਰਹਿੰਦਾਂ। ਸਾਰੇ ਕੀਤੇ ਕਰਾਏ 'ਤੇ ਪਾਣੀ ਫੇਰ 'ਤਾ ਰਣਬੀਰ ਨੇ। ਪੂਰਾ ਕੰਜਰ ਨਿੱਕਲਿਆ ਕੰਜਰ!!

ਉਸ ਦਿਨ ਮੈਂ, ਨਿਰਦੋਸ਼ ਨੂੰ, ਉਹਦੇ ਪੇਕਿਓਂ ਲੈਣ ਚਲਾ ਗਿਆ। ਪਿੱਛੋਂ ਸਪਨਾ ਨੂੰ ਘਰ ਛੱਡ ਗਿਆ- ਇਹਦੇ ਕੋਲ। ਪਤਾ ਨੀ ਕੀ 'ਗਿੱਟ-ਮਿੱਟ' ਹੋਈ ਦੋਹਾਂ ਵਿਚਕਾਰ ਕਿ...। ਨਹੀਂ! ਮੇਰੀ ਓ ਗ਼ਲਤੀ ਸੀ। ਮੈਂ ਹੀ ਵਿਗਾੜਣ ਖਾਤਰ ਕਿਹਾ ਸੀ ਸਪਨਾ ਨੂੰ, "ਇਹਨੇ ਤੈਨੂੰ ਵੇਖਦੇ ਸਾਰ ਏ ਪਸੰਦ ਕਰ ਲੈਣੈਂ। ਤੂੰ ਨਾ ਸੁਹਣੀ ਬਹੁਤ ਐਂ!" ਇਹੋ ਜਿਹੀਆਂ ਝੇਡਾਂ-ਖੇਡਾਂ, ਆਈ ਮੀਨ ਫਲਰਟਿੰਗ ਮੈਂ ਅਕਸਰ ਉਹਦੇ ਵਰਗੀਆਂ ਕੁੜੀਆਂ ਨਾਲ ਕਰਦਾ ਈ ਰਹਿੰਦਾ ਸੀ। ਇਹਦੇ ਨਾਲ, ਜਿਵੇਂ ਮੈਂ ਸੋਚਿਆ ਹੁੰਦਾ, ਉਹ 'ਬਾਜ਼ਾਰ' ਵਿਚ ਉਤਾਰੇ ਜਾਣ ਆਈ ਮੀਨ



'ਫਾਈਨਲ ਐਕਸਪੋਜ਼ਰ' ਲਈ ਤਿਆਰ ਹੋ ਜਾਂਦੀਆਂ ਤੇ...।

ਤੇ ਮੇਰੇ ਪਿੱਛੋਂ ਰਣਬੀਰ ਅਤੇ ਸਪਨਾ ਦੇ ਵਿਚਕਾਰ ਕੀ ਹੋਇਆ ਮੈਨੂੰ ਪਤਾ ਨਹੀਂ ਲੱਗ ਸਕਿਆ। ਜੇ ਵਕਤ ਸਿਰ ਪਤਾ ਲੱਗ ਜਾਂਦਾ ਤਾਂ ਮੈਂ ਸਭ ਕੁਝ 'ਥਾਂ ਸਿਰ' ਕਰ ਦਿੰਦਾ। ਪਤਾ ਨਹੀਂ ਸੀ ਮੈਨੂੰ! ਇਸ ਕਰਕੇ ਮੈਂ ਸਪਨਾ ਨਾਲ ਪੂਰਾ ਇਕ ਸਾਲ ਫਲਰਟ ਕਰਨਾ ਜਾਰੀ ਰੱਖਿਆ।

ਫਿਰ ਇਕ ਦਿਨ ਸਪਨਾ ਦੀ 'ਮੁੱਢਲੀ ਪ੍ਰੈਕਟਿਸ' ਕਰਵਾਈ!...

ਸਪਨਾ ਨੇ 'ਉਹਨਾਂ ਪਲਾਂ' 'ਚ ਤਾਂ ਮੇਰੇ ਅੱਗੇ 'ਨਾਂਹ ਨਾਂਹ' ਕਰਨ ਦੇ ਬਾਵਜੂਦ ਲਗਪਗ ਸਮਰਪਣ ਕੀਤਾ ਹੋਇਆ ਸੀ। ਪਰ ਉਸਤੋਂ ਬਾਅਦ ਉਹ ਮੇਰੀ ਹਾਜ਼ਰੀ ਵਿਚ ਅਸਹਿਜ ਰਹਿਣ ਲੱਗੀ। ਮੈਨੂੰ ਸਮਝ ਨਾ ਆਵੇ ਕਿ ਮੇਰਾ 'ਬਿਜ਼ਨਸ' ਮੇਰੀ ਪਕੜ 'ਚੋਂ ਬਾਹਰ ਕਿਵੇਂ ਜਾ ਰਿਹੈ!

ਇਕ ਲੰਬੇ ਅਰਸੇ ਮਗਰੋਂ ਚਾਨਣ ਹੋਇਆ, ਜਿਹੋ ਜਿਹਾ ਕਿਸੇ ਬੁਲੰਦੀਆਂ 'ਤੇ ਪਹੁੰਚੇ ਤਾਰੇ ਦੇ ਬੁਝਣ ਤੋਂ ਪਹਿਲਾਂ ਹੋਇਆ ਕਰਦੈ, ਕਿ ਉਹ ਤਾਂ ਇਸ ਦੌਰਾਨ ਏਸ ਕੰਜਰ ਨਾਲ ਚਿੱਠੀ ਪੱਤਰਾਂ ਰਾਹੀਂ ਲਗਾਤਾਰ ਜੁੜੀ ਹੋਈ ਸੀ! ਪਿਆਰ ਦੀਆਂ ਪੀਂਘਾਂ ਪਾ ਕੇ ਬਹਿ ਗਿਆ ਸੀ ਰਣਬੀਰ, ਉਹਦੇ ਨਾਲ...!! ਤੇ ਮੈਨੂੰ ਤੇ ਮੇਰੀਆਂ ਝੇਡਾਂ-ਖੇਡਾਂ ਨੂੰ ਮਿਲ ਰਹੇ ਉਹਦੇ ਰਿਸਪਾਂਸ ਦਾ ਅਰਥ, ਉਹ ਨਹੀਂ ਸੀ ਜੋ ਮੈਂ ਸੋਚਦਾ ਸੀ। ਰਿਸ਼ਤਿਆਂ ਬਾਰੇ ਉਹਦੀ ਕੋਈ ਆਪਣੀ ਹੀ ਸੋਚ ਸੀ, ਉਹਦੇ ਮਨ ਅੰਦਰ।...

ਬਸ 'ਓਦਨ' ਤੋਂ ਸਭ ਕੁਝ ਅੱਪਸੈਟ ਹੋ ਗਿਆ ਸੀ। ਮੇਰਾ ਪੂਰਾ 'ਸਰਕਲ' ਏ ਬ੍ਰੇਕ ਹੋਣਾ ਸ਼ੁਰੂ ਹੋ ਗਿਆ ਸੀ। ਉਹਦੇ ਉੱਤੇ ਕੀਤੀ, ਮੇਰੀ ਪੂਰੇ ਇਕ ਸਾਲ ਦੀ, 'ਕਿਰਤ ਕਮਾਈ' ਮੈਨੂੰ ਜਾਪਿਆ, ਵਿਅਰਥ ਚਲੀ ਗਈ ਸੀ...।

ਮੈਂ ਆਪਣਾ ਸਿਰ ਫੜ ਕੇ ਬੈਠਾ ਸੋਚਦਾ ਰਹਿੰਦਾ, "ਸਪਨਾ ਦਾ ਏਸ ਕੰਜਰ ਨਾਲ ਜੋ ਦੂਰੋਂ ਸੰਪਰਕ ਸੀ ਮੇਰੀ ਫਲਰਟਿੰਗ ਦੇ ਮੁਕਾਬਲੇ ਓਵੇਂ ਹੀ ਵੱਧ ਕਾਰਗਰ ਸਿੱਧ ਹੋ ਰਿਹਾ ਸੀ ਜਿਵੇਂ ਰੁਪਿੰਦਰ ਨਾਲ ਖੁੱਲ੍ਹੀਆਂ ਜੀਪਾਂ ਵਾਲੇ ਮੈਡੀਕਲ ਕਾਲਿਜ ਦੇ ਮੁੰਡਿਆਂ ਦੀ ਫਲਰਟਿੰਗ ਦੇ ਮੁਕਾਬਲੇ ਮੇਰਾ ਸੰਪਰਕ ਸਿੱਧ ਹੋਇਆ ਸੀ।

"ਓਹੋ! ਇਹ ਮੇਰੇ ਤੋਂ ਕੀ ਹੋ ਗਿਐ!!" ਮੈਂ ਬੜੀ ਵੱਡੀ ਮੁਸ਼ਕਲ ਵਿਚ ਫਸ ਗਿਆ ਸੀ, ਕਿਸੇ ਭੰਵਰ ਦੇ ਕੇਂਦਰ ਵਿਚਲੇ ਗਹਿਰੇ ਹਨੇਰੇ ਸੁਰਾਖ ਵੱਲ, ਤੇਜ਼ੀ ਨਾਲ ਧੂਹੀ ਜਾ ਰਹੀ ਬੇੜੀ ਦੀ ਤਰ੍ਹਾਂ, ਏਸ ਵਿਹੁ ਚੱਕਰ ਵਰਗੀ, ਮੁਸ਼ਕਲਾਂ ਦੀ ਘੁੰਮਣ-ਘੇਰੀ 'ਚ ਫਸਿਆ-ਛਟਪਟਾਉਂਦਾ ਤੇ ਇੱਧਰ-ਉੱਧਰ ਹੱਥ ਪੈਰ ਮਾਰਦਾ ਮੈਂ ਸੋਚਦਾ, ਪਾਣੀ ਪੀਂਦਾ, ਡਰੱਗਜ਼ ਲੈਂਦਾ। ਡਰੱਗਜ਼ ਲੈਂਦਾ, ਪਾਣੀ ਪੀਂਦਾ ਤੇ ਸੋਚਦਾ। ਸੋਚਦਾ, ਪਾਣੀ ਪੀਂਦਾ, ਡਰੱਗਜ਼ ਲੈਂਦਾ। ਪਾਣੀ ਪੀਂਦਾ, ਡਰੱਗਜ਼ ਲੈਂਦਾ। ਡਰੱਗਜ਼ ਲੈਂਦਾ, ਡਰੱਗਜ਼ _ _ _। ਡਰੱਗਜ਼ _ _। ਡਰੱਗਜ਼_। ਡਰੱਗਜ਼।

ਫਿਰ ਮੈਂ 'ਏਸ ਕੰਜਰ' ਦੇ ਵਿਰੁੱਧ ਸਪਨਾ ਦੇ ਤੇ ਸਪਨਾ ਵਿਰੁੱਧ ਇਹਦੇ ਕੰਨ ਭਰਨ ਦੀ ਕੋਸ਼ਿਸ਼ ਕੀਤੀ। ਯੂ ਨੋ! ਦੋਹਾਂ ਦੇ ਚਰਿੱਤਰ ਹਨਨ ਆਈ ਮੀਨ 'ਕਰੈਕਟਰ ਅਸੈਸੀਨੇਸ਼ਨ' ਦੇ ਰਾਹ ਪਿਆ। ਪਰ ਪਤਾ ਨਹੀਂ ਇਹ ਮੇਰੇ ਮਾਰੇ ਟੱਕਾਂ ਦੀ ਹੀਲਿੰਗ ਕਦੋਂ, ਕਿਵੇਂ ਕਰਦੇ ਰਹੇ। ਹਰ 'ਐਫਰਟ' ਤੋਂ ਮਗਰੋਂ ਕਈ ਦਿਨ, ਮਹੀਨੇ ਲੰਘ ਜਾਣੇ। ਜਾਪਣਾ: 'ਲੈ ਬਈ ਹੁਣ ਮੈਦਾਨ ਮਾਰ ਲਿਆ। ਗੱਡ ਤੇ ਝੰਡੇ!'

ਪਰ ਪਤਾ ਨੀ ਕਦੋਂ ਕਿਵੇਂ ਰਣਬੀਰ ਆਉਂਦਾ, ਮੇਰੇ ਗੱਡੇ ਝੰਡੇ ਆਖਰਕਾਰ ਪੱਟ ਕੇ ਅਹੁ ਮਾਰਦਾ। ਮਗਰੋਂ ਉਹੀ ਰੱਟ- 'ਸ਼ਾਦੀ ਕਰੂੰਗਾ ਤੋ ਉਸੀ ਕੇ ਸਾਥ ਕਰੂੰਗਾ।' ਤੇ ਇਹੋ ਐਲਾਨ ਫਿਰ ਇਕ ਦਿਨ ਸਪਨਾ ਨੇ ਆਪਣੇ ਘਰ 'ਚ ਕਰ ਮਾਰਿਆ......।

ਬਥੇਰਾ ਸਮਝਾਇਆ, ਏਸ 'ਬੇ-ਅਕਲ' ਰਣਬੀਰ ਨੂੰ! ਬਈ "ਓਸ 'ਲੁੱਚੀ ਲਫ਼ੰਗੀ' ਕੁੜੀ ਨੂੰ, ਤੂੰ ਆਪਣੇ 'ਐਨੇ ਉੱਚੇ ਖਾਨਦਾਨ' ਦੀ ਨੂੰਹ ਬਣਾਏਂਗਾ!"

ਇਕ ਵਾਰ ਮੈਂ ਇਹਨੂੰ ਕਿਹਾ, "ਉਹਦਾ ਕੋਈ ਕਰੈਕਟਰ ਐ?"

ਨਿਰਦੋਸ਼ ਵੀ ਕੋਲ ਏ ਬੈਠੀ ਸੀ, "ਉਹ ਤਾਂ ਜਿਹੜਾ ਫਲਾਣਿਆਂ ਨੇ ਮ੍ਹੈਸਾਂ ਸਾਂਭਣ ਨੂੰ ਨੌਕਰ ਰੱਖਿਐ, ਉਹਦੇ ਨਾਲ ਏ ਫਸੀ ਫਿਰਦੀ ਐ, ਮੈਂ ਆਪ ਫੜਿਐ ਰੰਗੇ ਹੱਥੀਂ ਇਹਨੂੰ। ਉਹਨੂੰ ਛੱਡ ਇਹ ਤਾਂ ਫਲਾਣੇ ਨਾਲ, ਉਹਦੇ ਨਾਲ ਤੇ ਉਹਦੇ ਨਾਲ ਵੀ ਸੁੱਤੀ ਐ। ਮੈਨੂੰ ਤਾਂ ਡਰ ਐ ਕਿ ਕਿਤੇ ਇਹਨੂੰ ਏਡਜ਼ ਨਾ ਹੋਵੇ...... ਤੂੰ ਐਂ ਕਰ, ਜੇ ਮੇਰੇ 'ਤੇ ਵਿਸ਼ਵਾਸ ਨੀ, ਤਾਂ ਮੇਰੇ ਨਾਲ ਸ਼ਰਤ ਲਾ!... ਜੇ ਨਿਰਦੋਸ਼ ਆਗਿਆ ਦੇਵੇ ਤਾਂ ਇਕ ਪਾਸੇ ਮੈਂ ਸੱਦ ਲੈਨਾਂ ਉਹਨੂੰ ਤੇ ਦੂਜੇ ਪਾਸੇ ਤੂੰ ਸੱਦ।... ਇੱਕੋ ਟਾਈਮ ਦਿੰਨੇ ਆਂ ਦੋਹਾਂ ਭਾਈ! ਫੇਰ ਦੇਖੀਂ ਕੀਹਦੇ ਕੋਲ ਆਉਂਦੀ ਐ।"

ਪਰ ਏਸ ਦੱਲੇ ਦੇ ਕੰਨ 'ਤੇ ਜੂੰ ਵੀ ਨੀ ਹਿੱਲੀ। ਇਹਨੇ ਮੇਰੇ ਨਾਲ ਸ਼ਰਤ ਤਾਂ ਨਹੀਂ ਲਾਈ ਪਰ ਸ਼ਰਤ ਵਾਲੀ ਗੱਲ ਸਪਨਾ ਨੂੰ ਦੱਸ ਕੇ, ਆਪਣੀ ਪੱਕ ਕਰ ਲਈ!

ਏਵੇਂ ਜ਼ੋਰ ਨ੍ਹੀ ਚੱਲਿਆ ਤਾਂ ਮੈਂ ਇਕ ਹੋਰ ਪੱਤਾ ਖੇਡਿਆ। 'ਆਪਣੀ ਜਾਤ, ਜਮਾਤ, ਕੌਮ ਤੇ ਕਲਚਰ ਹੋਰ ਐ ਉਹਨਾਂ ਦੀ ਹੋਰ।' ਫੈਮਿਲੀ 'ਚ ਪੂਰਾ ਪ੍ਰਚਾਰ ਕੀਤਾ ਕਿ ਏਥੇ ਜੈਨਰੇਸ਼ਨ ਗੈਪ ਐ ਯੂ ਨੋ! ਪਰ ਇਹ ਦੱਲਾ ਕਹੇ, "ਦੇਸ਼ ਇਕੱਠੇ ਹੋ ਰਹੇ ਨੇ, ਕੌਮਾਂ ਇਕੱਠੀਆਂ ਹੋ ਰਹੀਆਂ ਨੇ! ਵਿਸ਼ਵ ਪੱਧਰੀ ਸਰਕਾਰਾਂ ਦੇ ਇਸ ਦੌਰ 'ਚ, ਕਾਹਦੀਆਂ ਜਾਤਾਂ, ਕਾਹਦੀਆਂ ਜਮਾਤਾਂ? ਕਿਹੜੇ ਕਲਚਰ ਦੀ ਗੱਲ ਕਰਦੇ ਓਂ ਤੁਸੀਂ?"

ਮੈਂ ਬੜਾ ਖਪਿਆ! ਬਈ 'ਜੀਹਨੂੰ ਤੁਸੀਂ ਵਿਸ਼ਵ ਪੱਧਰੀ ਸਰਕਾਰਾਂ ਦਾ ਦੌਰ ਕਹਿੰਦੇ ਓਂ ਸਾਲਿਓ! ਇਹ ਥੋਡੀ "ਗਲੋਬਲਾਈਜ਼ੇਸ਼ਨ" ਤਾਂ ਇਕ ਬਲੈਕ ਹੋਲ ਐ ਬਲੈਕ ਹੋਲ!! ਜੀਹਦੇ 'ਚ ਸਾਰੇ ਦੇਸ਼ ਸਾਰੀਆਂ ਕੌਮਾਂ ਸਣੇ ਤੇਰੇ ਤੇ ਸਣੇ ਮੇਰੇ, ਗਰਕ ਜਾਣਗੀਆਂ ਗਰਕ! ਮੁੜ ਕੇ ਕੱਖ ਨੀ ਲੱਭਣਾ ਕਿਸੇ ਨੂੰ ਇੱਕੋ ਨੁਕਤੇ ਤੋਂ ਬਿਨਾਂ!! ਤੇ ਫੇਰ ਵੇਖੇਂਗਾ ਢੂਈ ਨੂੰ ਹੱਥ ਲਾ-ਲਾ ਕੇ!!!'

ਓਧਰ ਪਿਓ ਮੇਰੇ ਨੇ ਗੁਰਬਾਣੀ 'ਚ ਮਾਨਸ ਕੀ ਜ਼ਾਤ ਸਭੈ ਏਕ ਪਹਿਚਾਨਬੋ' ਦਾ ਪਾਠ ਜੰਮ ਕੇ ਕੀਤਾ ਸੀ। ਉਹ ਵੀ ਇਹਦੀਆਂ ਦੱਲੇ ਦੀਆਂ ਗੱਲਾਂ 'ਚ ਆ ਗਿਆ। ਤੇ ਇਕ ਦਿਨ...।

ਇਕ ਦਿਨ ਉਹ ਸਪਨਾ ਦਾ ਰਿਸ਼ਤਾ ਲੈਣ ਜਾਣ ਵਾਸਤੇ, ਮੇਰੇ ਕੋਲ ਆ ਗਿਆ ਏਸ ਸ਼ਹਿਰ 'ਚ। ਮੈਂ ਘੰਟਿਆਂ ਬੱਧੀ ਰੋਕੀ ਰੱਖਿਆ-ਬਥੇਰੀਆਂ ਦਲੀਲਾਂ ਦਿੱਤੀਆਂ- "ਕੀਹਦੇ ਨਾਲ ਕੁੜਮਾਚਾਰੀ ਕਰਨ ਚੱਲੇ ਓਂ ਮਾਰਾਜ! ਇਕ ਪਾਸੇ ਮੇਰੇ ਸਹੁਰੇ ਦੇਖੋ। ਕਿੰਨੇ 'ਨੇਕ ਤੇ ਉੱਚੇ ਚਾਲ ਚਲਣ' ਵਾਲੇ ਲੋਕ ਨੇ। ਫੂਡ ਸਪਲਾਈ ਮਹਿਕਮੇ 'ਚ ਇੰਸਪੈਕਟਰ ਮੇਰਾ ਸਹੁਰਾ, ਜਿਹੜੇ ਪਟਰੋਲ ਪੰਪ 'ਤੇ ਛਾਪਾ ਮਾਰਦੈ ਉਹਦੇ ਮਾਲਕਾਂ ਤੋਂ ਵੀ 'ਨੇਕ ਚਾਲ ਚਲਣ ਦੇ ਸਬੂਤ' ਮੰਗਦੈ। ਉਹਨਾਂ ਦੀਆਂ ਪੰਜੇ ਉਂਗਲਾਂ ਘਿਓ 'ਚ ਨੇ। ਦੂਜੇ ਪਾਸੇ ਇਹ ਨੰਗ ਧੜੰਗ ਲੋਕ, ਰੋਟੀ ਮਸਾਂ ਪੱਕਦੀ ਐ ਇਹਨਾਂ ਦੇ, ਉਹਦੇ ਲਈ ਇਹਨਾਂ ਦੇ ਅੱਧੇ ਟੱਬਰ ਨੂੰ ਮੁਲਕ ਛੱਡਣਾ ਪੈ ਗਿਆ। ਮੁਲਕ ਛੱਡ ਕੇ ਗਏ ਵੀ ਕਿੱਥੇ? ਜਿੱਥੇ ਸਾਲਿਆਂ ਨੂੰ 'ਪਿੱਛਾ ਧੋਣ ਨੂੰ' ਪਾਣੀ ਤਕ ਨੀ ਮਿਲਦਾ! ਅੱਧਾ ਟੱਬਰ ਜਿਹੜਾ ਪਿੱਛੇ ਰਹਿ ਗਿਆ ਐਵੇਂ ਦਿਨ-ਕਟੀ ਜਿਹੀ ਕਰਦੈ!! ਇਹ ਤੁਹਾਨੂੰ ਫੇਸ ਨਹੀਂ ਕਰ ਸਕਦੇ ਮਾਰਾਜ! ਇਹ ਪੈਂਡਾ ਛੱਡ ਦੇਵੋ, ਇਕ ਵਾਰ ਕਹਿ ਦੇਵਾਂ, ਮੰਨ ਲਉ ਮੇਰੀ! ਮਗਰੋਂ ਨਾ ਕਿਹੋ ਬਈ ਦੱਸਿਆ ਨੀ ਸੀ। ਟੱਬਰ ਵੱਢਿਆ ਜਾਊ ਆਪਣਾ। ਯੂ ਨੋ! ਉਹਨਾਂ 'ਚ ਤੁਹਾਨੂੰ ਢੰਗ ਸਿਰ ਅਟੈਂਡ ਕਰਨ ਦੀ ਸਮਰੱਥਾ ਤਕ ਨਹੀਂ ਹੈਗੀ ਮ੍ਹਾਰਾਜ!!......"

ਪਰ ਏਸ ਕੰਜਰ ਨੇ ਪਤਾ ਨੀ ਬੁੜ੍ਹੇ ਨੂੰ ਕੀ ਪੁੱਠੀ ਪੱਟੀ ਪੜ੍ਹਾਈ ਸੀ। ਉਹ ਕੋਧਰੇ ਦੀ ਰੋਟੀ ਵਾਲੇ ਭਾਈ ਲਾਲੋ ਦੀਆਂ ਗੱਲਾਂ ਕਰਨ ਲੱਗਾ। ਇਹ ਵੀ ਉਹਨੂੰ ਉਦੋਂ ਈ ਯਾਦ ਆਉਣੀਆਂ ਸੀ। ਉਹਦੇ ਹਿਸਾਬ ਨਾਲ 'ਕਿਰਤ ਕਰਨ ਵਾਲੇ ਲੋਕ ਤਾਂ ਵਧੇਰੇ ਕਦਰ ਦੇ ਪਾਤਰ ਹੁੰਦੇ ਨੇ! ਉਹਨਾਂ ਦੀ ਰੋਟੀ 'ਚੋ ਦੁੱਧ ਨੁਚੜਦੈ ਤੇ ਵਿਹਲੇ ਮਲਕ ਭਾਗੋਆਂ ਦੀ ਰੋਟੀ 'ਚੋਂ ਲੋਕਾਂ ਦਾ ਚੂਸਿਆ ਖੂਨ!!' ਮੇਰੇ ਪਿੱਛੇ ਥਾਣਿਆਂ ਕਚਹਿਰੀਆਂ ਦੇ ਧੱਕੇ ਖਾ ਕੇ ਵੀ ਬੁੜ੍ਹੇ ਨੂੰ ਅਕਲ ਨੀ ਸੀ ਆਈ......!



ਅਖੇ! 'ਮਾਈ ਸਨ! ਡਾਂਟ ਵਰੀ ਐਟ ਆਲ!! ਜੇਕਰ ਫੈਮਿਲੀਜ਼ ਵਿਚ ਕੋਈ ਗੈਪ ਐ, ਆਪਾਂ ਉਸ ਨੂੰ ਦੂਰ ਕਰ ਦੇਵਾਂਗੇ। ਉਹ ਚਾਹੇ ਵੰਸ਼, ਪੀੜ੍ਹੀ, ਸਭਿਅਤਾ, ਜਾਤ, ਨਸਲ, ਕੌਮ, ਜਾਂ ਹੋਰ ਕਿਹੜਾ ਵੀ ਕਿਉਂ ਨਾ ਹੋਵੇ, ਆਪਾਂ ਉਹਨੂੰ ਯਕੀਨਨ ਭਰ ਦੇਵਾਂਗੇ।'

ਆਖਰ ਮੈਂ ਪਿਓ ਮੂਹਰੇ, ਨਹੀਂ ਸ਼ਾਇਦ ਆਪਣੇ ਈ ਅੰਦਰ ਚਲਦੀ 'ਗੈਪਸ ਨੂੰ ਪੂਰ ਦੇਣ, ਆਈ ਮੀਨ ਇਹਨਾਂ ਨੂੰ ਫਿੱਲ ਜਾਂ ਹੀਲ ਕਰਨ ਦੇ' ਵਿਚਾਰ ਤੋਂ ਪੈਦਾ ਹੋਈ ਇਕ ਕਸ਼ਮਕਸ਼ ਦੇ ਹੱਥੋਂ ਠੱਗਿਆ ਗਿਆ। -ਸੋਚਿਆ, 'ਚਲੋ ਇਸ ਵਾਰ ਆਪਣੇ ਭਾਈ ਸਾਹਿਬ ਨੂੰ ਆਈ. ਜੀ. ਜਾਂ ਏਰੀਆ ਕਮਾਂਡਰ ਮੰਨ ਲੈਨੇ ਆਂ...!'

'ਗੁੱਡ' ਮਾਰਕੀਟ ਵਿਚ ਪੇਸ਼ ਕੀਤੇ ਜਾਣ ਲਈ ਰੈਡੀ ਐ। 'ਮੁੱਢਲੀ ਪ੍ਰੈਕਟਿਸ' ਤਾਂ ਉਹਦੀ ਹੋ ਈ ਗਈ ਹੈ। ਪਰ 'ਵਿਉਪਾਰ' ਦਾ ਦੋਹਾਂ ਵਿੱਚੋਂ ਕਿਹੜਾ ਗੁਰ ਅਪਨਾਵਾਂ ਇਹੀ ਚੋਣ ਕਰਨੀ ਪਵੇਗੀ...!

'ਪਰ ਇਕ ਵਾਰ ਜੇ ਕੋਈ ਜਿਨਸ, ਕਿਸੇ ਉਪਭੋਗਤਾ ਆਈ ਮੀਨ ਕਨਜ਼ਿਊਮਰ ਨੇ ਕਿਸੇ ਹੱਦ ਤਕ ਭੋਗ ਲਈ ਹੋਵੇ ਤਾਂ ਕੀ ਕੋਈ 'ਬਿਜ਼ਨਸ ਦੇ ਪਹਿਲੇ ਮੈਥਡ' ਵੱਲ ਯੂ-ਟਰਨ ਲੈ ਸਕਦੈ?' ਇਸੇ ਕਸ਼ਮਕਸ਼ 'ਚ ਸੀ ਮੈਂ ਉਦੋਂ- ਇਕ ਪਾਸੇ ਵੱਡਾ ਮੁਨਾਫ਼ਾ ਦਿਖਦਾ ਸੀ। ਕਿਉਂਕਿ ਏਸ 'ਆਈ ਜੀ ਸਾਹਿਬ' ਨਾਲ ਇਸ ਵਿਆਹ ਤੋਂ ਮਗਰੋਂ ਜਿਵੇਂ ਮੈਂ ਸੋਚਦਾ ਸੀ 'ਇਹ ਦੱਲਾ, ਹਮੇਸ਼ਾਂ ਲਈ ਪਿਓ ਦੀ ਜਾਇਦਾਦ ਤੇ ਹੋਰ ਸਾਰੇ ਫੈਮਿਲੀ ਮੈਟਰਜ਼ ਵਿਚ, ਮੇਰੇ ਪੱਟ ਥੱਲੇ ਆ ਜਾਵੇਗਾ।...

ਦੱਲਾ ਸਾਊ ਬੰਦੈ! ਲਾ ਕੇ ਤੋੜ ਤਕ ਨਿਭਾਉਣ ਆਲਾ!! ਉੱਚੀ ਕਹਿਣੀ ਤੇ ਕਰਨੀ ਵਾਲਾ!!!

ਤੇ ਦੂਜੇ ਪਾਸੇ ਮੈਂ ਸੋਚਦਾ ਸੀ ਕਿ -'ਸਰਕਲ' ਵੀ ਤਾਂ ਬਣਿਆਂ ਈ ਰਹੇਗਾ! ਫੇਰ ਟੱਬਰ ਦੀ ਸਾਰੀ ਜਾਇਦਾਦ ਦਾ ਇਕ ਦਿਨ ਖੁਦ ਵਰਤਾਵਾ ਬਣੂੰ। ਕਰੀਮ-ਕਰੀਮ ਆਪਣੇ ਕੋਲ ਈ ਰੱਖੂੰ ਤੇ...।

ਆਈ ਮੀਨ 'ਕਨਜ਼ਿਊਮ ਕੀਤੀ ਜਾਂ ਵਰਤੀ ਹੋਈ ਚੀਜ਼' ਨੂੰ, ਉੱਪਰੋਂ ਝਾੜ-ਪੂੰਝ ਤੇ ਪਾਲਿਸ਼ ਕਰ ਕੇ ਇਓਂ ਪੈਕ ਕੀਤਾ ਜਾਵੇ ਕਿ 'ਇਹਦਾ ਗਾਹਕ' ਇਹਨੂੰ ਅਛੋਹ ਆਈ ਮੀਨ 'ਅਨਟਚਡ' ਸਮਝਕੇ ਮੋਟੀ ਕੀਮਤ ਦੇਵੇ ਅਤੇ ਘਰ ਲੈ ਜਾਵੇ!..... ਇਹ ਤਾਂ ਥਰਡ ਮੈਥਡ ਨਿੱਕਲ ਗਿਆ ਸੀ 'ਬਿਜ਼ਨਸ' ਦਾ! ਬਹੁਮੁਖੀ ਤੇ ਬਹੁਕੋਣੀ ਆਈ ਮੀਨ ਮਲਟੀ-ਪਰਪਜ਼ ਤੇ ਮਲਟੀ-ਡਾਈਮੈਂਸ਼ਨਲ ਮੈਥਡ!!...

ਸੋਚਿਆ, ਏਸ ਮੈਥਡ ਬਾਰੇ ਤਾਂ ਮੈਨੇਜਮੈਂਟ ਕਾਲਿਜਾਂ ਵਾਲੇ ਵੀ ਸ਼ਾਇਦ ਏ ਜਾਣਦੇ ਹੋਣਗੇ। ਪਰ ਸੋਚਕੇ ਦਿੱਲੀ ਦੀ ਉਹ ਮਾਰਕੀਟ ਵੀ ਯਾਦ ਆ ਗਈ ਜਿੱਥੇ ਦੁਨੀਆਂ ਭਰ ਤੋਂ ਕਨਜ਼ਿਊਮ ਤੇ ਡਿਸਕਾਰਡ ਕੀਤਾ ਹਰ ਤਰ੍ਹਾਂ ਦਾ ਇਮਪੋਰਟਿਡ ਸਮਾਨ ਪੈਕ ਕਰਕੇ, ਨਵਾਂ ਕਹਿਕੇ ਵੇਚਿਆ ਜਾਂਦੈ। ਕੋਈ ਮੋਲ-ਤੋਲ ਆਈ ਮੀਨ ਬਾਰਗੇਨਿੰਗ ਨਾ ਕਰੇ ਤਾਂ ਵਾਹ ਭਲੀ ਤੇ ਜੇ ਕਰੇ ਤਾਂ ਸਸਤਾ ਕਰਕੇ ਵੇਚ ਦਿੰਦੇ ਨੇ!...

ਤੇ ਮੈਂ ਸੋਚਿਆ ਕਿ ਅਜੇ ਤਾਂ ਬੁਕਿੰਗ ਆਈ ਮੀਨ ਰੋਕ ਏ ਹੋਣੀ ਐਂ। ਮੇਰੇ ਕੋਲ 'ਗੁੱਡ' ਨੂੰ ਪਾਲਿਸ਼ ਤੇ ਪੈਕ ਕਰਨ ਦਾ ਅਜੇ ਕਾਫ਼ੀ ਸਮੈਂ। ਯੈਸ! ਏਸ ਤੋਂ ਪਹਿਲਾਂ ਕਿ ਜਿਨਸ ਨੂੰ ਢੰਗ ਨਾਲ ਅੰਤਮ ਨੁਮਾਇਸ਼ ਵਿਚ ਪੇਸ਼ ਕਰਨ ਦੇ ਯੋਗ ਬਣਾਇਆ ਜਾਵੇ ਮੇਰੇ ਕੋਲ ਬਹੁਤ ਸਾਰਾ ਸਮੈਂ...

ਮਨ 'ਚ ਲੱਡੂ ਫੁੱਟਣ ਲੱਗੇ।

ਪਰ ਡਾਕਟਰ! ਹੋਇਆ ਸਾਰਾ ਕੁਝ ਮੇਰੀ ਸੋਚ ਤੋਂ ਉਲਟ ਏ ਐ। ਓਦਣ ਤੋਂ ਮੇਰੇ ਬਿਜ਼ਨਸ ਤੇ ਮੇਰੀ ਲਾਈਫ਼ ਦੀ ਉਲਟੀ ਗਿਣਤੀ ਸ਼ੁਰੂ ਹੋ ਗਈ। ਤੁਰ ਤਾਂ ਪਿਆ ਮੈਂ ਆਪਣੇ ਪਿਓ ਨਾਲ! ਪਰ ਇਹ ਨੀ ਸੀ ਜਾਣਦਾ ਬਈ 'ਉਹ ਐਂ ਮੁਰਦਿਆਂ 'ਚ ਜਾਨ ਪਾ ਦਊ...!'

ਪਿਓ ਮੇਰੇ ਨੇ ਉਹਨਾਂ ਅੱਗੇ ਝੋਲੀ ਅੱਡ ਕੇ ਕਿਹਾ, "ਆਪਣੀ ਕੁੜੀ ਮੇਰੀ ਝੋਲੀ ਵਿਚ

ਪਾ ਦਿਓ! ਮੈਂ ਤੁਹਾਡਾ ਬਹੁਤ ਅਹਿਸਾਨਮੰਦ ਹੋਊਂਗਾ!" ਬਸ ਉਹ ਦਿਨ ਗਿਆ ਮੇਰੇ 'ਬਿਜ਼ਨਸ' ਦੀ ਮੈਕਰੋ ਇਕਨੌਮਿਕਸ' ਨਾਲ ਜੁੜੀ ਸਪਨਾ ਦੀ 'ਮਾਈਕਰੋ ਇਕੌਨਮੀ' ਦਾ ਪੂਰਾ ਸਰਕਲ, ਇੱਕੋ ਧੱਕੇ ਨਾਲ ਥੇਹ ਹੋ ਗਿਆ ਸਾਰੇ ਦਾ ਸਾਰਾ! ਤੇ ਮੈਕਰੋ ਦੇ ਕਿਲ੍ਹੇ ਦੀਆਂ ਕੰਧਾਂ ਵੀ ਕੁਝ-ਕੁਝ ਕੰਬ ਗਈਆਂ... ਯੂ ਨੋ! ਫੇਰ ਆਪਣੀ ਵਾਰੀ, ਮਾਈਕਰੋ ਇਕਾਨੋਮੀ, ਮੈਕਰੋ ਨੂੰ ਪ੍ਰਭਾਵਿਤ ਕਰ ਜਾਂਦੀ ਐ। ਆਈ ਮੀਨ 'ਅੰਸ਼' ਫੇਰ ਆਪਣੀ ਵਾਰੀ 'ਸਮੁੱਚ' ਨੂੰ ਪ੍ਰਭਾਵਤ ਕਰ ਦਿੰਦੈ...

ਤੇ ਉਸ ਦਿਨ ਤੋਂ ਸਪਨਾ, ਜਿਹੜੀ ਮੇਰੀਆਂ ਅੱਖਾਂ 'ਚ ਅੱਖਾਂ ਪਾ ਕੇ ਨਹੀਂ ਸੀ ਦੇਖ ਸਕਦੀ, ਆਪਣੇ ਆਪ ਨੂੰ ਕੁਝ ਸਮਝਣ ਲੱਗ ਪਈ। ਓਦਣ ਤੋਂ ਇਹਨੇ ਕਿਸੇ ਅਲਬਾਟਰਾਊਸ ਪੰਛੀ ਵਾਂਗ ਇਹੋ ਜਿਹੀ ਉਡਾਰੀ ਮਾਰੀ ਕਿ ਇਹਨੂੰ ਚਿੱਤ ਚੇਤੇ ਵੀ ਨਹੀਂ ਰਿਹਾ ਕਿ ਇਹ ਕਦੇ ਕਿਸੇ ਬਰਫੀਲੇ ਖੇਤਰ ਦੇ 'ਪਿੰਜਰੇ' ਦੀ ਕੈਦ ਵਿਚ ਫੜਫੜਾਉਂਦੀ ਫਿਰਦੀ ਸੀ...

ਰੋਕ ਤੋਂ ਮਗਰੋਂ ਮੰਗਣੀ ਵੀ ਮੇਰੇ ਪੈਰੀਂ ਏ ਹੋਈ। ਜਿਸ ਨਾਲ ਉਹ ਹੁਣ ਮੇਰੇ ਨਾਲ ਮੁੜ ਕੇ ਬੋਲਣ ਤਾਂ ਲੱਗ ਪਈ ਸੀ ਪਰ ਮੈਨੂੰ ਜਾਪਦਾ ਉਹ ਹੁਣ ਮੇਰੀਆਂ ਛੇੜਾਂ-ਖੇਡਾਂ ਤਕ ਨੂੰ ਬਰਦਾਸ਼ਤ ਨਹੀਂ ਸੀ ਕਰਦੀ। ਮੇਰੇ ਅੰਦਰ ਵੀ ਕਿਤੇ ਉਹਦੇ ਨਾਲ ਫਲਰਟ ਕਰਨ ਬਾਰੇ ਇਕ ਝਿਜਕ ਜਿਹੀ ਘਰ ਕਰ ਗਈ ਸੀ। ਓਧਰ ਉਹ ਮੇਰਾ ਅਹਿਸਾਨ ਤਾਂ ਮੰਨਦੀ ਸੀ 'ਕਿ ਮੈਂ ਉਹਦੀ ਮੁਲਾਕਾਤ ਉਹਦੇ 'ਆਈ. ਜੀ. ਸਾਹਿਬ' ਨਾਲ ਕਰਵਾ ਦਿੱਤੀ ਹੈ।' ਪਰ ਹੁਣ ਉਹਦੇ ਲੜ ਲੱਗੀ ਮੈਨੂੰ ਕਦੇ ਆਪਣੇ ਨੇੜੇ ਨਹੀਂ ਸੀ ਲੱਗਣ ਦਿੰਦੀ।

ਮੈਂ ਹੈਰਾਨ ਸੀ ਉਹਦੇ ਵਿਚ ਇਹ ਕਿੱਡੀ ਤਬਦੀਲੀ ਆ ਗਈ ਹੈ! ਉਹ ਹੁਣ ਮਾਣ ਮੱਤੀ ਬਣ ਗਈ ਸੀ। ਏਨੀ ਮਾਣ ਮੱਤੀ ਕਿ ਹੋਰਾਂ ਦੀ ਹਾਜ਼ਰੀ ਵਿਚ ਉਹ ਮੇਰੀਆਂ ਅੱਖਾਂ 'ਚ ਅੱਖਾਂ ਪਾ ਕੇ ਨਿਸੰਗ ਹੋ ਕੇ ਗੱਲ ਕਰਦੀ ਪਰ ਮੇਰੀਆਂ ਅੱਖਾਂ, ਮੈਂ ਕਈ ਵਾਰ ਧਿਆਨ ਦਿੰਦਾ, ਉਸਦੀ ਹਾਜ਼ਰੀ ਵਿਚ ਸਾਰਿਆਂ ਅੱਗੇ ਨੀਵੀਂਆਂ ਹੋ ਜਾਂਦੀਆਂ।

ਤੇ ਉਹ ਮੈਨੂੰ ਅਕਸਰ ਨਜ਼ਰ ਅੰਦਾਜ਼ ਕਰਕੇ ਲੰਘ ਜਾਂਦੀ ਜਿਵੇਂ ਉਹਦੇ ਲਈ ਮੇਰੀ ਕੋਈ ਹੋਂਦ ਹੀ ਨਾ ਹੋਵੇ।

... ਹਰਖ ਆਉਂਦਾ। ਇਹ ਸਾਲੀ ਹੁਣ ਮੈਨੂੰ ਉਂਗਲਾਂ ਤੇ ਨਚਾਉਂਦੀ ਐ! ਕੱਲ੍ਹ ਨੂੰ ਇਹ ਪੂਰੇ ਟੱਬਰ ਨੂੰ ਨਚਾਊ ਆਪਣੀਆਂ ਉਂਗਲਾਂ 'ਤੇ। ਫੇਰ ਸੋਚਦਾ, 'ਇਹਨੇ ਕਿਹੜਾ "ਆਕਰਸ਼ਣ ਦੀ ਸਾਈਕਾਲੋਜੀ" ਪੜ੍ਹੀ ਹੋਈ ਐ, ਇਹਦੀ ਕਾਮਨ ਸੈਂਸ ਈ ਹੋਣੀ ਐਂ ਜਿਹੜੀ ਇਹਦੇ ਤੋਂ ਇਹੋ ਜਿਹੇ ਕੰਮ ਕਰਵਾ ਰਹੀ ਐ।' ਸੋ ਫਿਕਰ ਕਰਨ ਦੀ ਕੋਈ ਲੋੜ ਨਹੀਂ। ਇਹ ਸਾਰੇ ਗੈਪਸ ਮੈਂ ਹੀਲ ਕਰ ਦੇਵਾਂਗਾ। ਹਾਂ! ਆਖਰਕਾਰ ਭਰ ਦੇਵਾਂਗਾ ਇਹ ਗੈਪਸ!!'

ਵਿਆਹ ਵਿਚ ਮੈਂ ਅੰਦਰੋਂ ਤਾਂ ਭਾਵੇਂ ਬਹੁਤ ਘੁਲ਼ ਰਿਹਾ ਸੀ। ਪਰ ਫਿਰ ਵੀ ਤੁਸੀਂ ਕਲਪਨਾ ਨਹੀਂ ਕਰ ਸਕਦੇ ਕਿ ਬਹੁਤ ਨੱਚਿਆ। ਨੱਚਦਾ-ਨੱਚਦਾ ਸਪਨਾ ਨੂੰ ਇਸ਼ਾਰੇ ਵੀ ਕਰੀ ਗਿਆ। ਵਿਆਹ ਕੇ ਆਈ ਦਾ ਮੇਰੀ ਵਾਈਫ਼ ਤੇ ਮਾਂ ਨੇ ਤੇਲ ਚੋਅ ਕੇ ਤੇ ਪਾਣੀ ਵਾਰ ਕੇ ਸਵਾਗਤ ਕੀਤਾ। ਇਹਦੇ ਨਾਲ ਸਪਨਾ ਦੀ ਖ਼ੁਸ਼ੀ ਸੱਤਵੇਂ ਅਸਮਾਨ 'ਤੇ ਪਹੁੰਚ ਗਈ ਸੀ। ਉਹਦੇ ਚਿਹਰੇ ਦਾ ਤੇਜ ਦੱਸਦਾ ਸੀ।

ਮੈਂ ਆਪਣੀ ਵਾਈਫ਼ ਨੂੰ ਸੁਲਾਹ ਮਾਰੀ ਕਿ ਇਹਨਾਂ ਦੋਹਾਂ ਲਈ ਸੇਜ ਤਿਆਰ ਕਰੇ। ਨਿਰਦੋਸ਼ ਨੇ ਬੜੇ ਇਤਰ ਫੁਲੇਲ ਆਈ ਮੀਨ ਬਹੁਤ ਸਾਰੇ 'ਪਰਫਿਊਮ' ਛਿੜਕੇ ਬੈੱਡ ਰੂਮ ਵਿਚ। ਸਿਰਹਾਣੇ ਦੁੱਧ ਗਰਮ ਕਰਕੇ ਛੁਹਾਰੇ, ਬਦਾਮ ਤੇ ਕਾਜੂ ਪਾਕੇ ਰੱਖਿਆ, ਇੱਕੋ ਵੱਡੇ ਗਿਲਾਸ ਵਿਚ। ਜਿਵੇਂ, ਅਕਸਰ ਹੀ ਨਾਰਥ ਜ਼ੋਨ ਦੇ ਆਈ. ਜੀ. ਸਾਹਬ ਰਖਾਇਆ ਕਰਦੇ ਸੀ, 'ਗੁਡਨਾਈਟ ਰਿਜ਼ੋਰਟ' ਦੇ ਆਲੀਸ਼ਾਨ ਰੂਮ ਅੰਦਰ...

ਉੱਪਰੋਂ-ਉੱਪਰੋਂ ਸਭ ਕੁਝ ਠੀਕ ਚੱਲ ਰਿਹਾ ਸੀ। ਪਰ ਅੰਦਰੋਂ ਕਿਤੇ, ਕੁਝ ਬਹੁਤ ਬੁਰਾ ਵਾਪਰਨ ਦਾ ਡਰ ਮੈਨੂੰ ਵੱਢ-ਵੱਢ ਖਾਂਦਾ ਸੀ। 'ਪਰ ਮੈਂ ਹਰ ਚੀਜ਼ ਨੂੰ ਥਾਂ ਸਿਰ ਕਰ ਦੇਵਾਂਗਾ



ਆਖਰਕਾਰ!' ਇਹ ਸੋਚ ਕੇ ਮੈਂ ਆਪਣੇ ਆਪ ਨੂੰ ਧਰਵਾਸ ਦਿੰਦਾ।

...ਰਾਤ ਨੂੰ ਮੈਨੂੰ ਨੀਂਦ ਨਹੀਂ ਆਈ। ਥੋੜ੍ਹੀ ਜਿਹੀ ਅੱਖ ਲੱਗੀ ਤਾਂ ਇਕ ਬੁਰੇ ਸੁਫ਼ਨੇ ਨੇ ਮੈਨੂੰ ਘੇਰ ਲਿਆ। ਰਣਬੀਰ! ਮੇਰਾ ਭਾਈ ਏ. ਕੇ. ਸੰਤਾਲ਼ੀ ਲੈ ਕੇ ਮੇਰੇ ਅੱਗੇ ਖੜ੍ਹੈ।.... ਉਹਦੇ ਘੋੜੇ 'ਤੇ ਹੱਥ ਐ ਉਹਦਾ।... ਏ. ਕੇ. ਸੰਤਾਲੀ ਦਾ ਬਰਸਟ ਹੁਣੇ ਆਇਆ ਕਿ ਆਇਆ ਤੇ ਮੇਰੇ ਜਿਸਮ ਦੇ ਚੀਥੜੇ ਹੁਣੇ ਉੱਡੇ ਕਿ ਉੱਡੇ... ਉਹ ਮੇਰੇ ਵੱਲ ਏ. ਕੇ. ਸੰਤਾਲੀ ਤਾਣੀ ਕਹਿ ਰਿਹੈ, "ਭਰਾਵਾ ਤੂੰ ਮੇਰੇ ਨਾਲ ਬਹੁਤ ਬੁਰੀ ਕੀਤੀ ਐ... ਬਹੁਤ ਬੁਰੀ ਕੀਤੀ ਐ... ਬਹੁਤ ਬੁਰੀ ਕੀਤੀ ਐ... ਬਹੁਤ ਬੁਰੀ ਕੀਤੀ ਐ।" ਅਗਲੇ ਪਲ ਇਕੋ ਤਰ੍ਹਾਂ ਦੇ ਕਈ ਰੱਸੇ ਮੇਰੇ ਦੁਆਲੇ ਲਿਪਟ ਗਏ ਨੇ... ਮੈਂ ਹਿੱਲਣ ਜੋਗਾ ਵੀ ਨਹੀਂ ਰਿਹਾ। ਫੇਰ ਅਗਲੇ ਈ ਪਲ ਇਹ ਮੈਂ ਕੀ ਵੇਖਦਾਂ-ਮੇਰਾ ਪਿਓ ਜ਼ਹਿਰ ਖਾ ਰਿਹੈ। ਮੈਂ ਜ਼ਹਿਰ ਉਹਦੇ ਤੋਂ ਖੋਹੰਦਾ ਹਾਂ। ਆਪ ਖਾ ਲੈਂਦਾ ਹਾਂ। ਪਰ...ਪਰ ਜ਼ਹਿਰ ਦਾ ਅਸਰ ਹੋਰ ਕੁਝ ਵੀ ਨਹੀਂ ਹੁੰਦਾ... ਬਸ ਮੇਰੇ ਤਨ 'ਤੇ ਪਾਏ ਕੱਪੜੇ ਫਟਣ ਲਗਦੇ ਨੇ, ਜਿਵੇਂ ਬੋਦੇ ਹੋ ਗਏ ਹੋਣ।...ਜਲੇ ਕਾਗਜ਼ ਦੀ ਰਾਖ ਵਾਂਗੂੰ ਜਿਸਮ ਤੋਂ ਲੱਥ ਰਹੇ ਨੇ। ਤੇ ਮੈਂ ਨੰਗਾ ਹੋ ਗਿਆ ਹਾਂ, ਭਰੀ ਭੀੜ ਵਿੱਚ। ਅਲਫ਼ ਨੰਗਾ!... ਸਾਰੇ ਮੈਨੂੰ ਵੇਖ ਕੇ, ਤਾੜੀਆਂ ਮਾਰ ਮਾਰ ਕੇ ਹੱਸ ਰਹੇ ਨੇ। ਮੇਰੀ ਧੀ ਟਵਿੰਕਲ ਕਹਿ ਰਹੀ ਹੈ, "ਪਾਪਾ ਤੁਹਾਡੇ ਕੱਪੜੇ ਕਿੱਧਰ ਗਏ?... ਕਿੱਧਰ ਗਏ?... ਕਿੱਧਰ ਗਏ?...ਕਿੱਧਰ ਗਏ? ਕੁਝ ਤਾਂ ਉੱਪਰ ਲੈ ਲਓ!...ਲੈ ਲਓ!...ਲੈ ਲਓ!...ਲੈ ਲਓ!...!!"

ਜਾਗ ਖੁੱਲ੍ਹੀ ਤਾਂ ਪਤਾ ਲੱਗਿਆ ਇਹ ਤਾਂ ਸੁਫ਼ਨਾਂ ਈ ਸੀ ਉਹ ਤਾਂ ਨਿਰਦੋਸ਼ ਈ ਸੀ, ਜਿਹੜੀ ਮੇਰੇ ਉੱਪਰ ਕੰਬਲ ਪਾਉਂਦੀ ਕਹਿ ਰਹੀ ਸੀ,"ਕੁਝ ਤਾਂ ਉੱਪਰ ਲੈ ਲਓ ਠੰਡ ਬੜੀ ਐ।"

ਪਰ ਮਗਰੋਂ ਮੈਨੂੰ ਇਕ ਪਲ ਲਈ ਨੀਂਦ ਨਹੀਂ ਆਈ। ਸਾਰੀ ਰਾਤ ਮੈਂ ਫੇਰ 'ਪ੍ਰਾਫਟ ਤੇ ਲਾਸ' ਬਾਰੇ ਸੋਚਦਾ ਰਿਹਾ। ਬਾਰ ਬਾਰ ਮਨ ਤੇ ਯੂ ਨੋ ਅਰਥ ਸ਼ਾਸਤਰ ਤੇ ਬਿਜ਼ਨਸ ਮੈਨੇਜਮੈਂਟ ਦਾ ਭੂਤ' ਹਾਵੀ ਹੋਈ ਜਾਂਦਾ ਸੀ। ਬਸ! ਇਸੇ ਸੋਚ ਨੇ ਘੇਰੀ ਰੱਖਿਆ ਕਿ- 'ਕਿਸ ਤਰ੍ਹਾਂ, ਕੋਈ ਭੋਗੀ-ਵਰਤੀ ਤੇ ਟੁੱਕੀ ਹੋਈ 'ਚੀਜ਼' ਨੂੰ ਇੰਝ ਪੈਕ ਕਰਨ ਦਾ ਯਤਨ ਤੇ ਹੌਸਲਾ ਕਰ ਸਕਦੈ, ਜਿਵੇਂ ਕਿ ਇਹ ਨਵੀਂ-ਤਾਜ਼ਾ ਤੇ ਅਛੋਹ ਵਸਤੂ ਆਈ ਮੀਨ ਗੁੱਡ ਹੋਵੇ??!!'

ਤੇ ਉਸ ਰਾਤ ਮੈਨੂੰ 'ਬਿਜ਼ਨਸ ਮੈਨੇਜਮੈਂਟ' ਦਾ ਈ ਇਕ ਹੋਰ ਆਈ ਮੀਨ 'ਚੌਥਾ ਮੈਥਡ' ਸੁੱਝਿਆ - ਜੇ ਤੁਹਾਡਾ ਬਿਜ਼ਨਸ ਨਾ ਤਾਂ ਤੁਹਾਨੂੰ ਫੌਰੀ ਤੌਰ 'ਤੇ ਮੁਨਾਫ਼ਾ ਦੇਵੇ ਤੇ ਨਾ ਹੀ ਲੰਬੇ ਸਮੇਂ ਲਈ ਚੱਲਣ ਦੇ ਯੋਗ ਹੋਵੇ ਤਾਂ ਸੰਬੰਧਤ ਗੁੱਡ ਨੂੰ ਆਪਣੇ 'ਸ਼ਾਪਿੰਗ ਮਾਲ' ਵਿੱਚੋਂ ਵਗਾਹ ਕੇ ਬਾਹਰ ਮਾਰੋ!...

ਅਗਲੀ ਸਵੇਰ ਸਾਡੇ ਨਾਲ ਈ ਉਹ ਮੁੜਦੀ ਗੱਡੀ ਗਏ। ਗੱਡੀ ਵੱਡੀ ਸੀ। ਸਪਨਾ ਨੂੰ ਮੈਂ ਤੇ ਨਿਰਦੋਸ਼ ਨੇ ਵੱਖ ਕਰਕੇ ਆਪਣੇ ਨਾਲ ਬਹਾ ਲਿਆ। 'ਮੈਂ ਹੁਣ ਹੋਰ 'ਲਾਸ' ਨਹੀਂ ਝੱਲ ਸਕਦਾ!' ਇਹੀ ਸੋਚਕੇ ਮੁੜਦੀ ਓ ਗੱਡੀ 'ਆਪਣੇ ਟੱਬਰ ਦੀ ਹਿਸਟਰੀ' ਦੱਸਣੀ ਸ਼ੁਰੂ ਕਰ ਦਿੱਤੀ ਤਾਂ ਜੋ ਉਹ ਸੁਣ ਕੇ ਡਰ ਜਾਵੇ। ਤੇ ਸੋਚੇ, 'ਮੈਂ ਇਹਨਾਂ ਊਤਾਂ ਨਾਲ ਕਿਵੇਂ ਕੱਟੂੰ?" ਮੈਂ ਰਾਤ ਨੂੰ ਹੀ ਆਪਣੀ ਵਾਈਫ਼ ਨੂੰ ਸੁਣਾ ਦਿੱਤਾ ਸੀ 'ਇਹ ਸ਼ਾਦੀ ਬਹੁਤਾ ਚਿਰ ਨਹੀਂ ਨਿਭਣੀ। ਡਾਈਵੋਰਸ ਹੋਊਗਾ। ਏਥੇ ਬਹੁਤ ਸਾਰੇ ਗੈਪਸ ਨੇ ਯੂ ਨੋ!'

ਰਾਹ ਵਿਚ ਭੂਮਿਕਾ ਮੈਂ ਬੰਨ੍ਹ ਦਿੱਤੀ ਸੀ। ਅਗਲੀ ਗੱਲ ਅਣਬੋਲ ਨਿਰਦੋਸ਼ ਨੇ ਸਾਂਭ ਲਈ। -

"ਆਪਣੀ ਸੱਸ ਦੇ ਸੁਭਾਅ ਬਾਰੇ ਇਹਨੇ ਤੈਨੂੰ ਦੱਸਿਐ?"

"ਤੈਨੂੰ ਪਤੈ, ਇਹਦੇ ਨਾਂ ਉੱਤੇ ਤਾਂ ਕੋਈ ਪ੍ਰਾਪਰਟੀ ਹੀ ਨਹੀਂ! ਜੋ ਦਿੱਤਾ ਹੋਇਐ ਡੈਡੀ ਦਾ ਈ ਦਿੱਤਾ ਹੋਇਐ। ਇਹ ਤਾਂ ਨਿਰਾ ਨੰਗ ਮਲੰਗ ਐ!"

"ਰਿਟਾਇਰਮੈਂਟ ਤੋਂ ਬਾਅਦ ਜਿਹੜਾ ਡੈਡੀ ਨੇ 'ਕੋਟ' ਆਲਾ ਸਕੂਲ ਖੋਲ੍ਹਿਐ, ਉਹਦਾ ਬਿਜ਼ਨਸ ਵੀ ਡੈਡੀ ਦਾ ਈ ਐ। ਉਹਨੂੰ ਇਹ ਸਾਂਭਦਾ ਈ ਐ, ਬਸ! ਪਰ ਉਹਦੇ 'ਚ ਅਸੀਂ ਸਾਰੇ

ਹਿੱਸੇਦਾਰ ਬਣਦੇ ਆਂ।"

"ਇਹਦੇ ਕੋਲ ਤਾਂ ਕੋਈ ਇਹੋ ਜਿਹੀ ਯੋਗਤਾ ਵੀ ਨਹੀਂ ਬਈ ਕਿਸੇ ਨੌਕਰੀ ਲਈ ਅਪਲਾਈ ਕਰੇ।"

"ਹਾਲ ਦੀ ਘੜੀ ਓ ਨਹੀਂ ਸਗੋਂ ਘੱਟੋ ਘੱਟ ਪੰਜ ਸਾਲ ਥੋਨੂੰ ਮੰਮੀ ਡੈਡੀ ਅੱਗੇ ਹੱਥ ਅੱਡਣੇ ਪੈਣੇ ਨੇ। ਜਿਹੜੇ ਕਿਸੇ ਨੂੰ ਇਕ ਪੈਸਾ ਦਿੰਦੇ ਨੇ ਤਾਂ ਦਸ ਵਾਰ ਸੁਣਾਉਂਦੇ ਨੇ।"

"ਤੂੰ ਏਸ ਘਰ 'ਚ ਔਖਿਆਂ ਈ ਅਡਜਸਟ ਕਰੇਂਗੀ ਭੈਣੇ!"

"ਨਾਲੇ ਓਦੋਂ ਤਕ ਨਿਆਣਾ ਨਾ ਕਰ ਕੇ ਬਹਿ ਜਿਓ ਕਿਤੇ, ਜਦ ਤਕ ਆਪਣੇ ਪੈਰਾਂ 'ਤੇ ਨੀ ਹੁੰਦੇ।"

"ਤੂੰ ਆਪਣੀ ਸੋਚੀਂ! ਇਹਦੀਆਂ ਗੱਲਾਂ 'ਚ ਨਾ ਆ ਜੀਂ।"

"ਇਹ ਤਾਂ ਆਪਣੀ ਪੜ੍ਹਾਈ ਤੇ ਹੋਰ ਸਾਰੇ ਕੰਮ ਧੰਦੇ ਛੱਡਕੇ ਕਾਮਰੇਡਾਂ ਦੇ ਜਲਸਿਆਂ 'ਚੇ ਤੁਰਿਆ ਰਹਿੰਦੈ! ਤਾਹੀਓਂ ਕਹਿਨੀ ਆਂ ਭੈਣ! ਜੇ ਤੇਰਾ ਘਰ ਵਸਦਾ ਹੋਇਆ ਤਾਂ ਤੇਰੀਂ ਪੈਰੀਂ ਈ ਵਸੂਗਾ!" ਵਗੈਰਾ ਵਗੈਰਾ...

ਪਰ ਸਮਝ ਨੀ ਆਈ ਬਈ ਸਪਨਾ ਕਿਹੜੀ ਮਿੱਟੀ ਦੀ ਬਣੀ ਹੋਈ ਸੀ। ਕਿਹੜੀ ਤਾਕਤ ਸੀ ਉਹਦੇ ਕੋਲ ਜੀਹਦੇ ਹੁੰਦਿਆਂ ਉਹ ਆਪਣੀ ਥਾਂ ਤੋਂ ਇਕ ਇੰਚ ਵੀ ਨਹੀਂ ਹਿੱਲੀ?

ਮਗਰੋਂ ਮੈਨੂੰ ਇਹ ਜਾਣ ਕੇ ਜ਼ੋਰ ਦਾ ਝਟਕਾ ਲੱਗਿਆ ਕਿ 'ਗੁੱਡ' ਨੇ 'ਆਪਣੀ ਪੈਕਿੰਗ' ਜਲਦੀ ਹੀ ਆਪ ਈ ਖੋਲ੍ਹ ਕੇ ਅਹੁ ਮਾਰੀ ਸੀ। ਜਿਵੇਂ, ਆਪਣੇ 'ਖਰੀਦ ਦਾਰ' ਦੇ ਨੈਤਿਕ ਸਹਾਰੇ ਆਈ ਮੀਨ ਮੌਰਲ ਸਪੋਰਟ ਦੇ ਹੁੰਦਿਆਂ ਉਹਨੂੰ ਇਸਦੀ ਲੋੜ ਹੀ ਨਾ ਹੋਵੇ। ਹੋਰ ਤਾਂ ਹੋਰ ਇਹਨੇ ਓਸ ਨੂੰ ਪਹਿਲੀ ਰਾਤ ਨੂੰ ਏ ਇਹ ਵੀ ਦਸ ਦਿੱਤਾ ਸੀ ਕਿ...

ਤੇ ਮੈਨੂੰ ਕਈ ਵਾਰ ਮਹਿਸੂਸ ਹੁੰਦਾ ਮੇਰੇ ਪ੍ਰਤੀ ਇਹਨਾਂ ਦੋਹਾਂ ਦਾ ਵਰਤਾਓ, ਕੀ ਦੱਸਾਂ, ਬਹੁਤਾ ਈ ਭੇਤਪੂਰਨ, ਆਈ ਮੀਨ ਸਸਪੀਸ਼ੀਅਸ ਜਿਹਾ ਹੋ ਗਿਆ ਸੀ। ਮੈਂ ਹੈਰਾਨ ਸੀ ਕਿ ਇਹਨਾਂ ਨੇ ਮੇਰੇ ਨਾਲ 'ਇਸ ਦੇ' ਬਾਵਜੂਦ ਬੋਲਚਾਲ ਨਹੀਂ ਸੀ ਬੰਦ ਕੀਤੀ। ਪਰ ਮੈਨੂੰ ਇਹ ਪਹਿਲਾਂ ਜਿੰਨਾ ਹੁੰਗਾਰਾ ਵੀ ਨਹੀਂ ਸੀ ਦਿੰਦੇ ਤੇ ਆਪਸ ਵਿਚ ਰੰਗ ਰਲੀਆਂ ਜਿਹੀਆਂ ਮਨਾਈ ਜਾਂਦੇ ਸੀ।

ਦਾਲ 'ਚ ਕੁਝ ਕਾਲਾ ਜ਼ਰੂਰ ਸੀ...

...ਫੇਰ ਮੈਂ ਡੈਡੀ ਦੇ ਸਕੂਲ ਦੇ ਬਿਜ਼ਨਸ 'ਚ ਸੁਸ਼ੀਲ ਅੱਗਰਵਾਲ ਦੇ ਨਾਂ 'ਤੇ ਆਪਣਾ ਇਨ-ਡਾਇਰੈਕਟਲੀ, ਹਿੱਸਾ ਪਾ ਕੇ, 'ਗੈਪਸ ਨੂੰ ਹੀਲ ਕਰਨ' ਆਈ ਮੀਨ ਸਪਨਾ ਨੂੰ ਫੇਰ ਗੇੜ 'ਚ ਲੈਣ ਦੀ ਕੋਸ਼ਿਸ਼ ਕੀਤੀ।

ਸੁਸ਼ੀਲ ਮੇਰੇ ਈ ਟੁਕੜਿਆਂ 'ਤੇ ਪਲਦਾ ਸੀ। ਹੁਣ ਮੇਰੇ ਬਹੁਤੇ 'ਬਿਜ਼ਨਸਾਂ' ਵਿਚ ਮੇਰੇ ਏਜੰਟ ਦਾ ਕੰਮ ਕਰਦਾ ਸੀ। ਨਾਲ ਡਾਇਰੈਕਟਲੀ ਡੂਢ ਲੱਖ ਦੀ ਜੀਪ ਮੈਂ 'ਨਿਆਣੇ ਲਿਆਉਣ ਲਿਜਾਣ ਖਾਤਰ' ਸਕੂਲ ਲਈ ਏਸ ਸ਼ਰਤ 'ਤੇ ਪਾਈ ਸੀ ਕਿ ਜੀਪ ਆਲੀ ਸਾਰੀ ਆਮਦਨ ਨਿਰੀ ਮੇਰੀ ਹੋਊਗੀ। ਯੂ ਨੋ ਜਿਸ ਤਰ੍ਹਾਂ ਅੱਜ ਕੱਲ੍ਹ ਸਰਵ "ਸਿੱਖਿਆ" ਅਭਿਆਨ ਰਾਹੀਂ ਫਾਰਨ ਇਨਵੈਸਟਰ, ਦੇਸ਼ ਦੇ ਸਰਕਾਰੀ ਸਕੂਲਾਂ ਦਾ 'ਭਲਾ' ਕਰ ਰਹੇ ਨੇ, ਉਹਨਾਂ ਸਮਿਆਂ ਵਿਚ ਮੈਂ ਵੀ ਸੋਚਿਆ ਕਿ ਚਲੋ ਇਕ ਐਨ. ਜੀ. ਓ. ਵਾਂਗੂੰ 'ਆਪਣੇ ਪਿਓ ਆਲੇ ਪ੍ਰਾਈਵੇਟ ਸਕੂਲ ਦਾ ਕੁਝ "ਭਲਾ" ਕਰ ਦਿੰਦੇ ਹਾਂ!

ਪੈਸੇ ਲੱਗੇ ਸੀ। 'ਮੁਨਾਫ਼ਾ' ਆਵੇ ਤੇ ਮੇਰੇ 'ਬਿਜ਼ਨਸ' ਦੀ ਆਮਦਨ 'ਤੇ ਲੱਗੇ ਟੈਕਸਾਂ ਤੋਂ ਕੋਈ ਛੋਟ-ਸ਼ੋਟ ਮਿਲੇ, ਇਹਦੀ ਖਾਤਰ ਦੇਖ ਰੇਖ ਲਈ ਨਿਰਦੋਸ਼ ਤੇ ਸੁਸ਼ੀਲ ਨੂੰ ਉੱਥੇ ਛੱਡ ਆਇਆ। ਯੂ ਨੋ! ਜਿਵੇਂ ਕੋਈ ਵਿਦੇਸ਼ੀ ਨਿਵੇਸ਼ਕਾਂ ਜਾਂ ਐਨ. ਜੀ. ਓ. ਦੀ ਇਨਸਪੈਕਸ਼ਨ ਟੀਮ ਹੁੰਦੀ ਐ।



ਨਹੀਂ ਸੱਚ! ਨਿਰਦੋਸ਼ ਨੂੰ ਤਾਂ ਅਸਲ 'ਚ ਮੈਂ ਘਰੋਂ ਕੱਢਿਆ ਸੀ। ਆਈ ਮੀਨ ਇੱਕੋ ਤੀਰ ਨਾਲ ਕਈ ਨਿਸ਼ਾਨੇ ਫੁੰਡੇ ਸੀ!- ਅਸਲ 'ਚ ਉਹਦੇ ਨਾਲ ਮੇਰੇ ਸੰਬੰਧ ਠੀਕ ਨਹੀਂ ਸੀ ਰਹਿ ਗਏ। ਉਸਨੂੰ ਮੇਰੀ ਚੂਹੇ ਬਿੱਲੀ ਆਲੀ ਗੁਪਤ ਖੇਡ ਦੀ ਕੁਝ-ਕੁਝ ਭਿਣਕ ਲੱਗ ਗਈ ਸੀ ਸ਼ਾਇਦ। ਪਤਾ ਨੀ ਕਿੱਥੋਂ ਉਹਨੂੰ ਪਤਾ ਲੱਗ ਗਿਆ ਕਿ ਮੈਂ ਹਮੇਸ਼ਾ 'ਨੇਕ ਚਾਲ-ਚਲਣ' ਦੇ ਕਈ 'ਸਬੂਤ' ਆਪਣੇ ਨਾਲ ਲੈ ਕੇ ਤੁਰਦਾ ਹਾਂ।

ਸ਼ਾਇਦ ਟਵਿੰਕਲ ਤੋਂ।

ਟਵਿੰਕਲ ਨੂੰ ਸਮਰਹਿੱਲ ਵਾਲੇ ਸਕੂਲ ਦੇ ਹੋਸਟਲ ਵਿਚ ਜਦੋਂ ਮੈਂ ਛੱਡਣ ਜਾਂਦਾ ਸੀ ਤਾਂ 'ਨੇਕ ਚਾਲ ਚਲਣ ਦੇ ਉਹ ਸਬੂਤ', ਉਸਦੀਆਂ ਵੱਖ-ਵੱਖ 'ਆਂਟੀਆਂ' ਮੇਰੇ ਨਾਲ ਜਾਂਦੀਆਂ ਹੁੰਦੀਆਂ ਸੀ। ਉਸਦੀਆਂ ਇਹ 'ਆਂਟੀਆਂ' ਰਾਹ ਵਿਚ ਈ ਕਿਤੇ, ਪਹਿਲਾਂ ਤੋਂ ਮਿਥੇ ਅਨੁਸਾਰ ਮੇਰੇ ਤੋਂ ਲਿਫ਼ਟ ਲੈਂਦੀਆਂ।

ਤੇ ਉਹਨਾਂ ਨੂੰ, ਕਿਸੇ ਹੋਟਲ ਅੱਗੇ ਡਰੌਪ ਕਰਕੇ ਮੈਂ ਟਵਿੰਕਲ ਨੂੰ ਹੋਸਟਲ ਛੱਡਣ ਜਾਂ ਫਿਰ ਟਵਿੰਕਲ ਨੂੰ ਹੋਸਟਲ ਅੱਗੇ ਡਰੌਪ ਕਰਕੇ ਉਹਨਾਂ ਨੂੰ ਕਿਸੇ ਹੋਟਲ ਅੱਗੇ ਛੱਡਣ ਚਲਿਆ ਜਾਂਦਾ ਸੀ। ਇਸ ਦੌਰਾਨ ਬਹੁਤ ਸਾਵਧਾਨੀ ਦੇ ਬਾਵਜੂਦ ਟਵਿੰਕਲ ਦੇ ਦਿਮਾਗ਼ ਵਿਚ, ਸ਼ੱਕ ਦੀ ਕੋਈ ਸੂਈ, ਕਿਤੇ ਨਾ ਕਿਤੇ ਅੜਕ ਜਾਂਦੀ। ਉਹ ਮੈਨੂੰ ਉਹਨਾਂ 'ਆਂਟੀਆਂ' ਬਾਰੇ ਕਈ ਤਰ੍ਹਾਂ ਦੇ ਸੁਆਲ ਪੁੱਛਦੀ- ਮਸਲਨ, 'ਪਾਪਾ! ਇੰਝ ਲਗਦੈ ਕਿ ਆਂਟੀ ਨੂੰ ਤੁਸੀਂ ਕਦੀ ਪਹਿਲਾਂ ਵੀ ਮਿਲੇ ਹੋਏ ਹੋ। ਐਮ ਆਈ ਰਾਂਗ?'

ਪਰ ਮੈਂ ਆਪਣੀ 'ਪਰੋਪਕਾਰੀ ਵਿਚਾਰਧਾਰਾ' ਤੇ ਆਪਣੇ 'ਕਲਿਆਣਕਾਰੀ ਸੁਭਾਅ' ਬਾਰੇ ਕੁਝ ਗੱਲਾਂ ਕਰਕੇ ਉਹਦੀ ਜਿਗਿਆਸਾ ਨੂੰ ਸ਼ਾਂਤ ਕਰ ਦਿੰਦਾ।...

ਹਾਂ! ਸ਼ਾਇਦ ਟਵਿੰਕਲ ਤੋਂ ਹੀ ਨਿਰਦੋਸ਼ ਨੂੰ ਮੇਰੇ 'ਨੇਕ ਚਾਲ ਚਲਣ ਦੇ ਉਹਨਾਂ ਸਬੂਤਾਂ' ਦਾ ਪਤਾ ਲੱਗ ਗਿਆ ਸੀ।

ਹੁਣ ਤਕ ਤਾਂ ਉਹ, ਜਾਣੇ ਅਣਜਾਣੇ, ਮੇਰੇ ਹਰ ਕੰਮ ਵਿਚ, ਮੇਰਾ 'ਸਾਥ ਦਿੰਦੀ' ਆਈ ਸੀ।

ਸੀ ਉਹ ਮਾਸਟਰਨੀ। ਪਰ ਮੇਰੇ ਨਾਲ ਮਿਲਕੇ ਅਬਾਰਸ਼ਨ ਕੇਸ ਕਰਦੀ, ਮੇਰੀ ਮੈਡੀਕਲ ਲਾਈਨ ਦੀ ਪ੍ਰੈਕਟਿਸ ਵਿਚ, ਹੱਥ ਵਟਾਉਂਦੀ।....

ਮਾਸਟਰਾਂ ਨੂੰ ਜਿੰਨੀ ਮਹੀਨੇ ਦੀ ਤਨਖਾਹ ਮਿਲਦੀ ਐ ਓਨਾ ਅਸੀਂ ਇਕ ਦਿਨ 'ਚ ਕਮਾ ਲੈਂਦੇ। ਇਸੇ ਕਰਕੇ ਮੈਂ ਉਹਨੂੰ ਉਹਨਾਂ 'ਚ ਭਰਤੀ ਹੋਣ ਲਈ ਕਦੇ ਅਪਲਾਈ ਨਹੀਂ ਸੀ ਕਰਨ ਦਿੱਤਾ। ਸੋਚਦਾ ਸੀ 'ਜੇ ਉਹਨੇ ਅਬਾਰਸ਼ਨ ਕੇਸ ਈ ਕਰਨੇ ਨੇ ਤਾਂ ਫੇਰ ਮਾਸਟਰਨੀ ਵਾਲੀ ਨੌਕਰੀ ਕਰਨ ਦੀ ਕੀ ਲੋੜ ਐ?' ਸੋ ਉਹ ਸਕੂਲਾਂ ਅੰਦਰ ਲੋਕਾਂ ਦੇ ਨਿਆਣਿਆਂ ਦੀ ਬਜਾਏ ਮੇਰੇ ਕਲੀਨਿਕ 'ਚੇ, ਮੇਰੇ ਕਹੇ 'ਤੇ, ਬਸ ਐਵੇਂ ਈ ਮਰੀਜ਼ਾਂ ਨੂੰ ਰੋਕ ਕੇ ਰੱਖਦੀ। ਤੇ ਓਨੀ ਕੁ ਡੋਜ਼ ਦਿੰਦੀ ਜਿੰਨੀ ਨਾਲ ਅਗਲਾ ਦੂਏ ਦਿਨ ਫੇਰ ਆਉਣ ਲਈ ਮਜ਼ਬੂਰ ਹੁੰਦਾ......

ਉਹਨੇ ਮੇਰੇ ਨਾਲ ਰਲ ਕੇ ਕਈ ਅਬਾਰਸ਼ਨ ਕੇਸ ਕੀਤੇ। ਪਹਿਲਾਂ-ਪਹਿਲਾਂ ਤਾਂ ਉਹ ਉਲਟੀਆਂ ਕਰਦੀ ਰਹਿੰਦੀ ਸੀ। ਪਰ ਫਿਰ ਆਦਤ ਪੈ ਗਈ। ਫੇਰ ਤਾਂ ਮਰੀਆਂ, ਵੱਢੀਆਂ-ਟੁੱਕੀਆਂ, ਅਰਧ ਵਿਕਸਿਤ ਭਰੂਣਾਂ ਦੀਆਂ ਲੋਥਾਂ ਉਹ ਆਪ ਹੂੰਝ ਕੇ, ਲਿੱਬੜੇ ਕੱਪੜਿਆਂ ਸਣੇ, ਪੌਲੀਥੀਨ 'ਚ ਪਾਉਂਦੀ ਤੇ ਅਗਲੀ ਦੇ ਹੱਥ ਫੜਾ ਕੇ ਤੋਰ ਦਿੰਦੀ। ਤੇ ਏਵੇਂ ਉਹ ਮੇਰਾ 'ਸਾਥ ਦਿੰਦੀ' ਆਉਂਦੀ ਸੀ।

ਪਰ ਇਕ ਅਰਸੇ ਤੋਂ, ਮੇਰੇ ਪ੍ਰਤੀ, ਉਹਦੇ ਮਨ 'ਚ ਆਈ, ਕੋਈ ਇਹੋ ਜਿਹੀ ਤਬਦੀਲੀ ਮੈਂ ਮਹਿਸੂਸ ਕਰ ਰਿਹਾ ਸੀ, ਜਿਹੜੀ ਨਾ ਤਾਂ ਮੇਰੇ ਪੱਲੇ ਪੈ ਰਹੀ ਸੀ ਤੇ ਨਾ ਹੀ ਮੈਂ ਓਸ

ਨੂੰ ਪਲਟ ਸਕਦਾ ਸੀ।

ਡਾਕਟਰ! ਇੱਥੋਂ ਤਕ ਕਿ ਜਦੋਂ ਮੈਂ ਉਹਦੇ ਨਾਲ 'ਸੌਣਾ ਹੁੰਦਾ', ਉਹ ਜਿਉਂਦੀ ਲਾਸ਼ ਜਿਹੀ ਬਣੀ ਹੁੰਦੀ! ਬਹੁਤ ਵਾਰ ਮੈਂ ਬੜਾ 'ਯਤਨ' ਕਰਦਾ। ਪਰ ਉਹ ਬੇਅਸਰ, ਮੁਰਦਾ ਜਿਹੀ ਬਣੀ, ਇੱਥੋਂ ਤਕ ਕਿ ਬਿਨਾਂ ਕਿਸੇ ਪ੍ਰਤੀਕਰਮ ਤੋਂ, ਆਈ ਮੀਨ 'ਵਿਦਾਊਟ ਰਿਜ਼ਿਸਟੈਂਸ' ਪਈ ਰਹਿੰਦੀ।

ਸਿਰਫ਼ ਇਕ ਵਾਰ ਹੀ ਰਿਜ਼ਿਸਟ ਕੀਤਾ ਸੀ ਉਹਨੇ। ਪਰ ਬੱਸ ਐਨਾ ਹੀ ਕਿਹਾ, "ਮੈਨੂੰ ਲਗਦੈ ਜਿਵੇਂ ਮੈਂ ਕਿਸੇ ਪਰਾਏ ਮਰਦ ਨਾਲ ਪਈ ਹੁੰਨੀ ਆਂ...।"

ਇਹ ਗੱਲ ਮੇਰੇ ਤੋਂ ਸਹਿਣ ਨਹੀਂ ਹੋਈ। ਪਰ ਮੇਰੇ ਤੋਂ ਉਹਦੇ ਮੂੰਹ 'ਤੇ ਚਪੇੜ ਵੀ ਨਹੀਂ ਮਾਰ ਹੋਈ।...

ਉੱਖੜ ਗਿਆ ਸੀ ਮੈਂ। ਕੱਪੜੇ ਪਾ ਲਏ, "ਹੁਣ ਦੱਸ ਤੇਰਾ ਮਰਦ ਕੌਣ ਐਂ? ਅੱਜ ਰਾਤ ਮੈਂ ਤੈਨੂੰ ਪੁੱਛ ਕੇ ਛੱਡੂੰ, ਦੱਸ ਕਿਹੜੈ ਤੇਰਾ ਮਰਦ? ਬੋਲ! ਬੋਲਦੀ ਕਿਉਂ ਨੀ? ਦੱਸ! ਨਹੀਂ ਤਾਂ ਗਲ਼ ਘੁੱਟ ਦੂੰ ਤੇਰਾ!!" ਪਰ ਉਹ ਸਹਿਮ ਗਈ ਤੇ ਮੂਧੀ ਹੋ ਕੇ ਬਸ ਫੁੱਟ-ਫੁੱਟ ਕੇ ਰੋਣ ਲੱਗੀ। ਮੈਨੂੰ ਸਮਝ ਨਾ ਆਵੇ ਕਿ ਕੀ ਕਹਾਂ ਹੁਣ ਉਹਨੂੰ!

ਦੂਜੇ ਕਮਰੇ 'ਚ ਚਲਾ ਗਿਆ। ਪਹਿਲਾਂ ਬੂਹਾ ਅੰਦਰੋਂ ਬੰਦ ਕਰਕੇ ਕੰਧਾਂ ਨਾਲ ਜ਼ੋਰ ਜ਼ੋਰ ਨਾਲ ਟੱਕਰਾਂ ਮਾਰੀਆਂ। ਫੇਰ ਮੈਂ ਬੈੱਡ 'ਤੇ ਸਿਰ ਫੜ ਕੇ ਬਹਿ ਗਿਆ। ਤੇ ਸੋਚਣ ਲੱਗਾ 'ਕੀ ਕਰਾਂ? ਕਿੱਧਰ ਜਾਵਾਂ?' ਮੈਂ ਸੋਚਦਾ, ਪਾਣੀ ਪੀਂਦਾ, ਡਰੱਗਜ਼ ਲੈਂਦਾ। ਡਰੱਗਜ਼ ਲੈਂਦਾ, ਪਾਣੀ ਪੀਂਦਾ ਤੇ ਸੋਚਦਾ। ਸੋਚਦਾ, ਪਾਣੀ ਪੀਂਦਾ, ਡਰੱਗਜ਼ ਲੈਂਦਾ। ਪਾਣੀ ਪੀਂਦਾ, ਡਰੱਗਜ਼ ਲੈਂਦਾ। ਡਰੱਗਜ਼ ਲੈਂਦਾ, ਡਰੱਗਜ਼ _ _ _। ਡਰੱਗਜ਼ _ _। ਡਰੱਗਜ਼_। ਡਰੱਗਜ਼।

ਏਦਾਂ ਲਗਪਗ ਸਾਲ ਹੋ ਚੱਲਿਆ ਸੀ। ਅਸੀਂ ਇੱਕੋ ਛੱਤ ਥੱਲੇ ਓਵੇਂ ਈ ਰਹਿੰਦੇ ਰਹੇ ਸੀ ਜਿਵੇਂ...! ਜਿਵੇਂ ਸਾਡੇ ਵਿਚਕਾਰ ਕੋਈ ਰਿਸ਼ਤਾ ਨਾ ਹੋਵੇ...... ਤੇ ਉਹ ਘਰ, ਘਰ ਨਾ ਹੋ ਕੇ ਕੋਈ ਸਰਾਂ ਹੋਵੇ..... ਜਿੱਥੇ ਦਿਨ ਭਰ ਦੇ ਥੱਕੇ ਟੁਟੇ, ਇਕ ਦੂਜੇ ਤੋਂ ਅਣਜਾਣ ਰਾਹਗੀਰ ਅਰਾਮ ਕਰਦੇ ਹੋਣ ਤੇ ਸਵੇਰ ਹੁੰਦੀ ਸਾਰ ਤੁਰਦੇ ਬਣਨ।

ਇਸ ਹਾਲਤ ਵਿਚ ਭਮੰਤਰਿਆ ਹੋਇਆ ਆਈ ਮੀਨ ਲਗਪਗ ਪਾਗਲ ਹੋਇਆ, ਭੂਸਰੇ ਸਾਨ੍ਹ ਦੀ ਤਰ੍ਹਾਂ ਏਧਰ-ਉਧਰ 'ਦੌੜਦਾ ਫਿਰਦਾ'। ਰਾਤ ਨੂੰ 'ਇਲਾਜ' ਤੋਂ ਬਿਨਾਂ ਨੀਂਦ ਉੱਕਾ ਈ ਨੀ ਸੀ ਆਉਂਦੀ।

'ਇਲਾਜ' ਕਰਦਾ।...

... ਤੇ ਫੇਰ ਮੈਂ ਉਹਨੂੰ ਕੋਟ ਆਲੇ ਸਕੂਲ ਛੱਡ ਆਇਆ। ਪਿੱਛੋਂ ਚੰਗੇ ਚਾਅ ਲਾਹੇ। ਮੁੜ ਕੇ 'ਸਰਕਲ' ਤੋਰ ਲਿਆ।

ਤੇ ਇਕ ਰਾਤ... ਮੇਰੀ ਮਾਂ ਮਰ ਗਈ...

ਸੁਨੇਹਾ ਮਿਲਿਆ। ਗੱਡੀ ਚੱਕੀ, ਦੋ ਘੰਟਿਆਂ 'ਚ ਜਾ ਵੱਜਿਆ।

ਅਗਲੇ ਦਿਨ ਸਾਰੇ ਟੱਬਰ ਨੇ 'ਵਿੱਚੇ ਰਣਬੀਰ ਵਿੱਚੇ ਮੈਂ ਰਲ਼ ਕੇ' ਉਹਦਾ ਸੰਸਕਾਰ ਕੀਤਾ। 'ਰਲ਼ਕੇ' ਈ ਉਹਦੇ ਫੁੱਲ ਵਹਾਉਣ, ਤੀਏ ਦਿਨ ਅਸੀਂ ਹਰੀਕੇ ਪੱਤਣ ਗਏ ਤੇ ਰਲ਼ਕੇ ਈ ਅਸੀਂ ਇਕ ਆਵਾਜ਼ 'ਚ ਭੁੱਬੀ ਰੋਂਦਿਆਂ ਕਿਹਾ, "ਜਾਓ ਮਾਤਾ ਜੀ!" .....

ਫੁੱਲ ਵਹਾਉਣ ਤੋਂ ਸੱਤਵੇਂ ਦਿਨ ਭੋਗ ਪੈਣਾ ਸੀ।

ਹਰੀਕੇ ਪੱਤਣ ਸੰਗਮ ਉੱਤੇ ਖੜ੍ਹਕੇ ਅਸੀਂ ਰਲ਼ਕੇ ਰਾਏ ਬਣਾਈ 'ਖੁੱਲ੍ਹਾ ਸਮੈਂ, ਚਲੋ ਰਲ਼ਕੇ ਕੋਟ ਆਲ਼ੇ ਸਕੂਲ ਚੱਲੀਏ।' ਗੱਡੀਆਂ ਓਧਰ ਮੋੜ ਲਈਆਂ। ਜਾ ਕੇ ਮੈਂ ਦੇਖਿਆ ਰਣਬੀਰ ਨੇ ਆਪਣੀ ਭਾਬੀ ਨੂੰ ਬੜਾ ਅੱਖਾਂ 'ਤੇ ਬਿਠਾਇਆ ਹੋਇਆ ਸੀ। ਸਕੂਲ 'ਚ ਆਪ ਪ੍ਰਿੰਸੀਪਲ ਦੀ



ਕੁਰਸੀ ਛੱਡ ਕੇ ਉਸਦੇ ਹਵਾਲੇ ਕਰ ਦਿੱਤੀ ਸੀ। ਮਾਹੌਲ ਚੰਗਾ ਸੀ। ਮੁੜਕੇ ਆਏ। ਮੈਂ ਖੁਸ਼ ਸੀ। ਉੱਥੋਂ ਪਰਤਦਿਆਂ ਮਨ 'ਚ ਆਇਆ 'ਬਈ ਮੈਂ ਐਵੇਂ ਮਨੋਂ-ਮਨੀ ਡਰੀ ਜਾਨਾਂ। ਜਦ ਕਿ ਸਾਰੇ ਗੈਪ ਤਾਂ ਹੁਣ ਭਰ ਚੁੱਕੇ ਨੇ!'

ਰਾਹ 'ਚ ਗੋਲਡਨ ਈਗਲ ਸਕਾਚ ਦੀਆਂ ਦੋ ਬੋਤਲਾਂ ਲੈ ਲਈਆਂ- ਸੋਚਿਆ ਡੈਡੀ ਦੀ ਉਦਾਸੀ ਦਾ ਵੀ ਇਲਾਜ ਹੋ ਜਾਵੇਗਾ। ਰਣਬੀਰ, ਅੱਗੇ ਤਾਂ ਮੇਰੇ ਮੱਥੇ ਘੱਟ ਈ ਲੱਗਦਾ ਸੀ। ਪਰ ਮਹੌਲ ਦਾ ਅਸਰ ਸੀ, ਮੈਂ ਡੈਡੀ ਨਾਲ ਬੈਠਣ ਲਈ ਪਰਪੋਜ਼ ਕੀਤਾ ਤਾਂ ਕਹਿਣ ਲੱਗਾ, "ਨਾਲ ਦੱਸੋ ਕੀ ਲੈਣੈ?" ਮੇਰੀ ਖੁਸ਼ੀ ਦਾ ਕੋਈ ਟਿਕਾਣਾ ਨਾ ਰਿਹਾ।

ਜਵਾਬ ਵਿਚ ਮੈਂ ਬੜੇ ਨਿੱਘ ਨਾਲ ਕਿਹਾ, "ਪੁੱਤਰਾ! ਜੋ ਤੇਰਾ ਜੀਅ ਕਰਦੈ ਉਹ ਲਿਆ।" ਸੁਣ ਕੇ ਮੈਂ ਵੇਖਿਆ ਰਣਬੀਰ ਮਿੰਨ੍ਹਾ ਜਿਹਾ ਮੁਸਕਰਾਇਆ ਸੀ। ਤੇ ਅੱਧੇ ਪੌਣੇ ਘੰਟੇ ਮਗਰੋਂ ਉਹ ਇਕ ਲਿਫ਼ਾਫ਼ੇ 'ਚ ਲੁਕੋ ਕੇ ਚਾਵਲਾ ਚਿਕਨ ਵਾਲਿਆਂ ਤੋਂ ਕਰੀਮ ਚਿਕਨ ਫੜ ਲਿਆਇਆ ਤੇ ਮਾਸੀ ਤੇ ਹੋਰਾਂ ਤੋਂ ਲੁਕੋ ਕੇ ਉਹਨੇ ਤਿੰਨ ਗਿਲਾਸ ਵਿਚਕਾਰ ਲਿਆ ਕੇ ਰੱਖੇ। ਆਪ ਡੱਟ ਖੋਲ੍ਹ ਕੇ ਤਿੰਨਾਂ ਪਿਉ ਪੁੱਤਾਂ ਲਈ ਸਕਾਚ ਪਾਈ। ਪਲੇਟਾਂ ਵਿਚ, ਕਰੀਮ ਚਿਕਨ, ਸਲਾਦ ਨਾਲ ਸਜਾ ਕੇ ਪੇਸ਼ ਕੀਤਾ। ਤਿੰਨਾਂ ਨੇ ਇਕ ਇਕ ਤੁਪਕਾ ਜਾਮ 'ਚੋਂ ਬਾਹਰ ਸੁੱਟਿਆ ਤੇ ਪੈੱਗ ਲੈਣ ਤੋਂ ਪਹਿਲਾਂ ਡੈਡੀ ਨੇ ਜਦੋਂ ਇਹ ਕਿਹਾ, "ਪੁੱਤਰੋ ਏਸੇ ਤਰ੍ਹਾਂ ਰਲ ਮਿਲਕੇ ਰਹੋ!" ਤਾਂ ਮੈਂ ਤਾਂ ਆਪਣੀ ਵੱਲੋਂ ਖਿੜ ਗਿਆ ਸੀ। ਪਰ ਪਤਾ ਨੀ ਕਿਉਂ ਰਣਬੀਰ ਨੇ ਨੀਵੀਂ ਪਾ ਲਈ ਸੀ।

ਤੇ ਕੁਝ ਚਿਰ ਚੁੱਪ ਛਾਈ ਰਹੀ, ਫੇਰ ਓਵੇਂ ਈ ਨੀਵੀਂ ਪਾਈ ਚਿਕਨ ਦੀ ਲੱਤ ਚੱਬ ਕੇ ਉਹਨੇ ਫੇਰ ਸਿਰ ਚੁੱਕਿਆ ਤੇ ਹੱਡੀ ਨੂੰ ਸਾਹਮਣੇ ਕਰਕੇ ਕਹਿਣ ਲੱਗਾ "ਇਹਨਾਂ ਦਾ ਕੀ ਕਰਾਂਗੇ ਡਸਟ-ਬਿਨ 'ਚ ਸੁੱਟੀਆਂ ਤਾਂ ਘਰੇ ਸਾਰਿਆਂ ਨੂੰ ਪਤਾ ਲੱਗ ਜਾਣੈ। ਘਰੋਂ ਬਾਹਰ ਸੁੱਟੀਆਂ ਤਾਂ ਗਲ਼ੀ-ਅਗਵਾੜ 'ਚ ਗੰਦ ਨੰਗਾ ਹੁੰਦੈ।" ਸੁਣ ਕੇ ਉਹਦੇ ਮੈਂ ਆਪਣੇ ਈ ਅਰਥ ਕੱਢੇ। ਸੋਚਿਆ, 'ਮਸਲਾ ਸਿਰਫ਼ ਲੋਕਾਚਾਰੀ ਨੇ ਈ ਉਲਝਾਇਆ ਹੋਇਐ। ਊਂ ਸਾਡੇ ਵਿਚਕਾਰ ਕੋਈ ਗੈਪ ਨਹੀਂ।'

ਸੋਚ ਕੇ ਮੈਂ ਉੱਚੀ ਸਾਰੀ ਹੱਸਿਆ ਸੀ ਤੇ ਰਣਬੀਰ ਵੀ ਮਿੰਨ੍ਹਾ ਜਿਹਾ ਮੁਸਕਰਾਉਂਦਾ ਮੇਰੇ ਮੂੰਹ ਵੱਲ ਵੇਖ ਰਿਹਾ ਸੀ। ਮੈਂ ਪਹਿਲਾਂ ਨਾਲੋਂ ਵੀ ਦੂਣੇ ਚੌਣੇ ਨਿੱਘ ਨਾਲ ਗੱਲ ਨੂੰ ਹੋਰ ਹਾਸੇ 'ਚ ਪਾਉਂਦਿਆਂ ਕਿਹਾ, "ਬਸ ਏਨੀ ਓਂ ਗੱਲ ਐ ਭਰਾਵਾ? ਚੱਲ ਇਹਨਾਂ ਨੂੰ ਹਰੀਕੇ ਪੱਤਣ ਵਹਾ ਆਉਂਦੇ ਆਂ। ਓਥੇ, ਜਿੱਥੇ ਮਾਂ ਆਲੇ ਫੁੱਲ ਵਹਾ ਕੇ ਆਏ ਆਂ।"

ਸੁਣ ਕੇ ਉਹ ਵੀ ਹੁੰਗਾਰੇ ਵਜੋਂ ਹਲਕਾ ਜਿਹਾ ਹੱਸਿਆ ਸੀ ਤੇ ਕਹਿ ਰਿਹਾ ਸੀ, "ਤੂੰ ਵੀ ਵੀਰਾ ਕਿਹੋ ਜਿਹੀਆਂ ਕਮਲੀਆਂ ਮਾਰਦਾ ਰਹਿੰਦੈਂ!"

ਸ਼ਰਾਬ ਮੈਨੂੰ ਟੀਕਿਆਂ ਕਰਕੇ ਕਦੇ ਦੋ ਪੈੱਗਾਂ ਤੋਂ ਵੱਧ ਨਹੀਂ ਪਚੀ। ਪਰ ਉਸ ਰਾਤ ਬਹੁਤੀ ਖੁਸ਼ੀ ਵਿਚ ਮੈਂ ਦੋ ਪੈੱਗਾਂ ਦੇ ਉੱਤੋਂ ਪਟਿਆਲੇ ਤੋਂ ਵੀ ਅੱਗੇ ਸਮਾਣਾ ਪਾਤੜਾਂ ਜਿੰਨੇ ਦੋ ਹੋਰ ਪੈੱਗ ਪੀ ਗਿਆ। ਨਸ਼ੇ ਦੀ ਲੋਰ 'ਚ ਇਹ ਗੱਲ ਮੇਰੇ ਉੱਤੇ ਬਾਰ-ਬਾਰ ਹਾਵੀ ਹੋਣ ਲੱਗੀ, 'ਸਾਰੇ ਗੈਪ ਹੁਣ ਭਰ ਗਏ ਨੇ! ਐਵਰੀ ਗੈਪ ਹੈਜ਼ ਬਿਨ ਫਿਲਡ ਨਾਓ!!'

ਤੇ ਇਕ ਵਾਰ ਫੇਰ ਰਣਬੀਰ ਦੇ ਜਾਮ ਨਾਲ ਜਾਮ ਟਕਰਾਉਂਦਿਆਂ, ਜਾਮ ਉੱਚਾ ਕਰਕੇ ਮੈਂ ਉਹ ਕੁਝ ਦੁਹਰਾ ਦਿੱਤਾ "ਐਵਰੀ ਗੈਪ ਹੈਜ਼ ਬਿਨ ਫਿਲਡ ਨਾਓ। ਬਰਦਰ!'

"ਬਰਦਰ! ਮੇਰੀ ਵਾਈਫ਼ ਤੇਰਾ 'ਬਿਜ਼ਨਸ' ਵੇਖ ਰਹੀ ਐ, ਆਈ ਮੀਨ ਐਥੇ ਤੇਰਾ ਕਾਰੋਬਾਰ ਸੰਭਾਲਦੀ ਐ। ...... ਯੂ ਨੋ! ਤੇਰੇ ਈ ਕੋਲ ਐ। ਪਰ ਯੂ ਕਾਂਟ ਇਮੈਜਿਨ ਆਈ ਮੀਨ ਤੂੰ ਕਲਪਨਾ ਵੀ ਨੀ ਕਰ ਸਕਦਾ ਯਾਰ ਕਿ ਮੈਂ ਕਿੰਨਾ ਔਖਾਂ! ਯੂ ਨੋ ਮੇਰਾ ਸਾਰਾ 'ਬਿਜ਼ਨਸ' ਏ ਅੱਪਸੈਟ ਹੋਇਆ ਫਿਰਦੈ! ਦੈਟਸ ਇਟ!!' ਕਹਿਕੇ ਮੈਂ ਉਹਦੀਆਂ ਅੱਖਾਂ 'ਚ ਦੇਖਿਆ। ਜਿੱਥੇ ਕੋਈ ਸ਼ੱਕ-ਸ਼ਿਕਵੇ ਤੇ ਕਿਸੇ ਚਿੰਤਾ ਦੀ ਕੋਈ ਨਿਸ਼ਾਨੀ ਮੈਨੂੰ ਨਜ਼ਰ ਨਹੀ ਸੀ ਆਈ।

ਤੇ ਫੇਰ ਨਸ਼ੇ ਦੀ ਲੋਰ 'ਚ ਝੂੰਮ ਕੇ ਕਹਿ ਉੱਠਿਆ- "ਬਰਦਰ! ਕੁਝ ਦਿਨ ਲਈ ਤੂੰ ਆਪਣੀ ਵਾਈਫ਼, ਆਈ ਮੀਨ ਸਪਨਾ ਨੂੰ ਮੇਰੇ ਨਾਲ ਭੇਜ ਦੇ। ਆਈ ਮੀਨ 'ਰੋਟੀ ਨੀ ਪੱਕਦੀ' ਚੱਜ ਦੀ। 'ਭੁੱਖਾ' ਰਹਿ ਜਾਨਾਂ ਯਾਰ! ਆਈ ਮੀਨ ਹੋਲ 'ਬਿਜ਼ਨਸ' ਏ ਡੈਸਟਰਾਏ ਹੋ ਰਿਹੈ।"

ਪਰ ਇਹ ਕੀ! ਮੈਂ ਪੂਰੀ ਤਰ੍ਹਾਂ ਗ਼ਲਤੀ ਉੱਤੇ ਸੀ!! ਅਚਾਨਕ ਏਸ ਦੱਲੇ ਦੀਆਂ ਇਹ ਸੁਣ ਕੇ ਭਵਾਂ ਤਣ ਗਈਆਂ!!!

ਅਤੇ ਫੇਰ, ਪੈਗ ਵਾਲਾ ਗਿਲਾਸ ਇਹਨੇ ਵਗਾਹਵਾਂ ਕੰਧ ਨਾਲ ਮਾਰਿਆ। ਉੱਠਿਆ! ਉੱਠ ਕੇ ਗੁੱਸੇ ਨਾਲ ਫੂੰਕਾਰੇ ਮਾਰਦਾ ਬਾਹਰ ਨੂੰ ਤੁਰ ਗਿਆ। ਪਿੱਛੇ 'ਕੀ ਹੋਇਐ ਕੀ ਹੋਇਐ' ਕਰਦੇ ਡੈਡੀ ਗਏ। ਉਹਨਾਂ ਮੂਹਰੇ ਇਹ ਗੁਸਤਾਖ਼ ਆਦਮੀ ਆਈ ਮੀਨ 'ਡਿਸ-ਰਿਸਪੈਕਟਫੁੱਲ ਪਰਸਨ' 'ਐਵੇਂ ਈ' ਅਵਾ ਤਵਾ ਬੋਲੀ ਗਿਆ-

"ਕੀ ਗੰਦ ਪਾਇਐ ਸਾਲਾ ਪੂਰੇ ਟੱਬਰ ਨੇ।"

"ਇਹਨੂੰ ਕਹੋ ਤੂੰ ਕਾਰੋਬਾਰ ਵੀ ਸਾਂਭ ਤੇ ਆਪਣੀ ਰੰਨ ਵੀ ਸਾਂਭ।... ਮੈਂ ਚੱਲਿਆਂ ਇਹ ਸ਼ਹਿਰ ਛੱਡ ਕੇ!... ਅੱਜ ਤੋਂ ਆਪਣੀਆਂ ਆਪੇ ਨਿਬੇੜੂੰ!... ਇਹਦੇ ਲਈ ਮੈਂ ਕੀ ਨੀ ਕੀਤਾ?... ਜਦੋਂ ਇਹਦੇ 'ਤੇ ਕੇਸ ਚਲਦਾ ਸੀ, ਮੈਂ ਡਰਦਾ ਥੋੜੇ ਤੋਂ ਆਪਣੇ ਖਰਚੇ ਲਈ ਪੈਸੇ ਨੀ ਸੀ ਮੰਗਦਾ। ਘੱਟ ਖਾਂਦਾ ਸੀ। ਫਟੇ ਪੁਰਾਣੇ ਕੱਪੜੇ ਤੋਪੇ ਲਾ-ਲਾ ਪਾਈ ਜਾਂਦਾ ਸੀ। ਬਈ ਇਹਨੂੰ ਟੌਰਚਰ ਤੋਂ ਬਚਾਉਣ ਲਈ ਕਿਸੇ ਦੀ ਜੇਬ ਗਰਮ ਕਰਨ ਨੂੰ, ਥੋੜੇ ਕੋਲ ਮੇਰੇ ਕਰਕੇ ਪੈਸੇ ਨਾ ਥੁੜਣ। ਆਪਣੇ ਸਾਰੇ ਸੁਫ਼ਨੇ ਮਾਰ ਲਏ ਸੀ ਇਹਦੀ ਖ਼ਾਤਰ।"

"ਤੁਸੀਂ ਕਹਿੰਦੇ ਸੀ ਇਹ ਡਾਕਟਰ ਬਣਕੇ ਤੈਨੂੰ ਪੁੱਤਾਂ ਵਾਂਗੂੰ ਪਾਲੂ। ਆਹ ਲਓ! ਇਹ ਬਣਿਐਂ ਫਿਰਦੈ ਪਿਓ ਸਾਡਾ ਹੁਣ।... ਪਰ ਸੱਪ ਐ ਨਿਰਾ ਸੱਪ! ਜਿਹੜਾ ਆਪਣੇ ਓ ਪੁੱਤਾਂ-ਧੀਆਂ ਨੂੰ ਖਾ ਜਾਂਦੈ।... ਇਹ ਸਿਲੇ ਦਿੰਦੈ ਸਾਨੂੰ ਸਾਡੀਆਂ ਕੀਤੀਆਂ ਦੇ।... ਅਖੇ! 'ਮੇਰੀ ਘਰ ਆਲੀ ਤੇਰੇ ਕੋਲ ਐ ਤੇ ਹੁਣ ਤੂੰ ਆਪਣੀ ਘਰ ਆਲੀ ਮੇਰੇ ਕੋਲ ਭੇਜ।' ਜਿਵੇਂ ਉਹ ਕੋਈ ਵਰਤਣ-ਵਟਾਉਣ ਦੀਆਂ ਚੀਜ਼ਾਂ ਹੋਣ।... ਮੈਂ ਕਹਿਨਾਂ ਇਹਨੂੰ ਪਾਗਲਖਾਨੇ ਭੇਜੋ ਸਾਲ਼ੇ ਕੰਜਰ ਨੂੰ!"

ਇਹ ਸੁਣਕੇ ਪਿਓ ਮੇਰੇ ਨੇ ਕੱਢ ਕੇ ਚਾਰ ਚਪੇੜਾਂ ਇਹਦੇ ਮੂੰਹ 'ਤੇ ਧਰੀਆਂ, "ਪਾਗਲ ਖਾਨੇ ਤਾਂ ਤੈਨੂੰ ਭੇਜਣਾ ਪੈਣੈ ਕੁੱਤਿਆ! ਉਹ ਤੇਰੇ ਕਾਰੋਬਾਰ 'ਚ ਮਦਦ ਕਰ ਰਿਹੈ। ਤੇ ਤੂੰ ਆਹ ਕੀ ਬਕੀ ਜਾਂਦੈਂ? ਚੱਲ ਮਾਫ਼ੀ ਮੰਗ ਉਹਦੇ ਕੋਲੋਂ! ਸਪਨਾ ਤਾਂ ਕੰਜਰਾ ਉਹਦੀ ਧੀ ਵਰਗੀ ਐ। ਜੇ ਚਾਰ ਦਿਨ ਹਫ਼ਤਾ ਉੱਥੇ ਆਪਣੇ ਪੇਕੇ ਘਰ ਰਹਿ ਕੇ ਉਹਦੀਆਂ ਰੋਟੀਆਂ ਪਕਾ ਦੂ ਤਾਂ ਕੀ ਵਿਗੜ ਜੂ?"

ਇਕ ਵਾਰ ਤਾਂ 'ਧੀ ਵਰਗੀ' ਸ਼ਬਦ ਨੂੰ ਛੱਡ ਕੇ ਮੈਨੂੰ ਸਭ ਕੁਝ ਆਪਣੇ ਪੱਖ 'ਚ ਭੁਗਤਦਾ ਲੱਗਿਆ ਪਰ ਦੂਜੇ ਪਲ ਈ ਸਾਰੇ ਕੁਝ ਨੇ ਇਹੋ ਜਿਹਾ ਗੇੜਾ ਖਾਧਾ ਬਈ ਹੁਣ ਤਕ ਰਾਸ ਨਹੀਂ ਆਇਆ। ਪਤਾ ਨੀ ਕਿੰਨੇ ਸਮੇਂ ਤੋਂ ਇਹ ਭਰਿਆ ਪਿਆ ਸੀ। ਹੁਣ ਪਤਾ ਲੱਗਿਆ ਕਿ ਹੋਇਆ ਕੀ ਸੀ ਦੱਲੇ ਨੂੰ!

ਅਖੇ, "ਮੈਂ ਕਿਉਂ ਮੰਗਾਂ ਮਾਫ਼ੀ? ਮੇਰੇ ਕੋਲੋਂ ਕਿਹੜੀ ਬਿੱਲੀ ਮਰੀ ਐ? ਮਾਫ਼ੀ ਇਹ ਮੰਗੇ ਪੂਰੇ ਮੁਲਖਈਏ ਤੋਂ। ਵੱਡਾ ਪ੍ਰਧਾਨ ਮੰਤਰੀ! ਡੀਲਜ਼ ਕਰਦਾ ਫਿਰਦੈ ਡੀਲਜ਼! ਹਾਂ ਡੀਲਜ਼! ਥੋਨੂੰ ਨੀ ਪਤਾ ਇਹ ਕੀ ਕਰਤੂਤਾਂ ਛਾਂਟਦੈ।"

"ਤੁਸੀਂ ਸੁਣ ਨੀ ਸਕਦੇ ਉਹ। ਜੇ ਸੁਣ ਸਕਦੇ ਓ, ਤਾਂ ਸੁਣੋ ਫੇਰ!"

ਤੇ ਓਨਾ ਗਲਾ ਪਾੜ ਕੇ ਚੀਕਿਆ, ਜਿੰਨਾ ਗਲ਼ਾ ਪਾੜ ਕੇ, ਮੈਂ ਨੰਗਾ ਹੋਇਆ, ਉਸ ਰਾਤ ਆਪਣੀ ਛੱਤ 'ਤੇ ਖੜ੍ਹਾ ਚੀਕਿਆ ਸੀ, "ਥੋਨੂੰ ਜਿਹੜੀ ਉਹਦੀ ਧੀ ਵਰਗੀ ਲਗਦੀ ਐ ਨਾ! ਇਹਨੇ ਉਹਦੇ ਨਾਲ ਏ ਰੇਪ ਕੀਤੈ, ਰੇਪ! ਹਾਂ ਰੇਪ!... ਉਹ ਵੀ ਓਦੋਂ, ਜਦੋਂ ਇਹ ਆਪ ਧੀ ਆਲਾ ਹੋ ਗਿਆ ਸੀ।..."ਸੁਣ ਕੇ ਪਿਓ ਸੁੰਨ ਹੋ ਗਿਆ। ਇਕ ਪਲ ਲਈ ਓਥੇ ਖੜ੍ਹੇ ਸਾਰੇ ਸੁੰਨ ਹੋ ਗਏ



ਸੀ, "ਕੀ? ਕੀ ਭੌਂਕਦੈਂ ਕੁੱਤਿਆ? ਕੀ ਬਕਵਾਸ ਕਰਦੈਂ ਤੂੰ ਇਹ?"

"ਬਕਵਾਸ ਨੀ ਕਰਦਾ, ਸੱਚ ਕਹਿਨਾਂ ਸੱਚ!" ਕਹਿੰਦਾ ਇਹ ਹਿੱਕ ਥਾਪੜੀ ਜਾਵੇ। ਮੈਨੂੰ ਵੀ ਇਕ ਚੜ੍ਹੇ ਇਕ ਲਹੇ।

ਪਰ ਓਦੋਂ ਈ ਪਿਓ ਦਾ ਬੋਲ ਸੁਣਿਆਂ, "ਮੈਂ ਕਹਿਨਾਂ ਕੁੱਤਿਆ ਐਵੇਂ ਭੌਂਕਣਾ ਬੰਦ ਕਰ, ਬੰਦਾ ਬਣ ਜਾ ਬੰਦਾ।"

"ਬੰਦਾ? ਇਹਨੂੰ ਕਹੋ ਆਪਣੇ ਹੀਰੇ ਪੁੱਤ ਨੂੰ ਬਈ ਬੰਦਾ ਬਣੇ। ਹੁਣ ਤਕ ਦੱਲਾ ਬਣ ਕੇ ਸਾਲਾ 'ਹੀਰਾ ਮੰਡੀਆਂ' 'ਚ ਗਸ਼ਤੀਆਂ ਵੇਚਦਾ ਫਿਰਦੈ। ਕੋਈ ਦੀਨ ਧਰਮ ਨੀ ਇਹਦਾ! ਤੇ ਤੁਸੀਂ ਇਹਨੂੰ ਵੱਡਾ ਦੇਸ਼ ਭਗਤ ਮੰਨਦੇ ਫਿਰਦੇ ਓ। ਬੰਦਾ ਹੁੰਦਾ, ਤਾਂ ਹੁਣ ਤਕ ਸੁਧਰ ਜਾਂਦਾ। ਮੈਂ ਵੇਖੀ ਜਾਨਾਂ! ਸੋਚਦਾ ਰਿਹਾਂ- ਪਾਸਟ ਨੂੰ ਭੁਲਾ ਦੇਣ ਵਿਚ ਈ ਭਲਾਈ ਐ। ਪਰ ਇਹ ਸਾਲਾ ਵੱਡਾ ਪਿਓ ਸਾਡਾ, ਡਾਇਨਾਸਾਰਸ ਯੁੱਗ ਦਾ ਫੌਸਿਲ ਬਣਿਆਂ ਫਿਰਦੈ। ਫੌਸਿਲ!"

" ਚੱਪਣੀ 'ਚ ਨੱਕ ਡੁਬੋ ਕੇ ਮਰ ਜਾ ਸਾਲਿਆ! ਨਹੀਂ, ਮੈਂ ਮਾਰ ਦੇਣੈ ਤੈਨੂੰ ਕਿਸੇ ਦਿਨ। ਹਾਂ! ਮੈਂ ਮਾਰ ਦੇਣੈਂ ਤੈਨੂੰ!!"

ਪੂਰੇ ਅਸਮਾਨ ਨੂੰ ਚੀਰ ਕੇ ਰੱਖ ਦੇਣ ਵਾਲੇ ਉਹਦੇ ਏਸ ਬੋਲ ਨੂੰ ਸੁਣ ਕੇ ਮੇਰੇ ਅੰਦਰ ਈ ਅੰਦਰ, ਇਕ ਵਾਰ ਤਾਂ ਸਭ ਕੁਝ, ਇਕ ਦਮ ਬੁਝਦਾ ਜਿਹਾ ਜਾਂਦਾ ਲੱਗਿਆ ਪਰ ਫੇਰ ਉਹੀ, ਚੰਡੀਗੜ੍ਹ ਦੇ ਮੈਡੀਕਲ ਕਾਲਿਜ ਆਲਾ 'ਕਮਾਂਡੋ ਫੋਰਸ' ਦਾ ਜਰਨੈਲ, ਭਾਈ ਸੂਰਜ ਪ੍ਰਕਾਸ਼ ਸਿੰਘ ਜਾਗ ਪਿਆ ਸੀ, "ਇਹ ਸਾਲਾ ਕਿਵੇਂ ਮਾਰ ਲੂ ਮੈਨੂੰ, ਮੈਂ ਕਰਦਾਂ ਅੱਜ ਇਹਦੇ ਡੱਕਰੇ!"

ਤੇ ਮੈਂ ਇਹਦੇ ਨਾਲ ਦੋ ਹੱਥ ਕਰਨ, ਬਾਹਰ ਨੂੰ ਅਹੁਲਿਆ। ਬਾਹਰ ਆ ਕੇ ਲਲਕਾਰਾ ਮਾਰਿਆ, "ਆ ਦੱਲਿਆ! ਰੰਨ ਪਿੱਛੇ ਭਰਾ ਨੂੰ ਮਾਰਨ ਨੂੰ ਕਹਿਨੈਂ? ਵੱਡਾ ਬਣਿਆਂ ਫਿਰਦੈ ਨਾਰਥ ਜ਼ੋਨ ਦਾ ਆਈ.ਜੀ.! ਏਰੀਆ ਕਮਾਂਡਰ ਨਾ ਹੋਵੇ ਕਿਸੇ ਥਾਂ ਦਾ!......" ਪੂਰਾ ਟੱਬਰ 'ਬਹੁੜੀ ਓਏ ਲੋਕੋ! ਰੋਕੋ ਓਏ ਇਹਨਾਂ ਨੂੰ ਕੋਈ!' ਕਹਿੰਦਾ ਚੀਕਾਂ ਮਾਰ ਰਿਹਾ ਸੀ, ਨਿਆਣੇ ਜ਼ਨਾਨੀਆਂ, ਸਾਰੇ ਘਬਰਾ ਕੇ ਰੋ ਕੁਰਲਾ ਰਹੇ ਸੀ।

ਸਾਨੂੰ ਗੁੱਥਮ-ਗੁੱਥਾ ਦੇਖਕੇ ਮਾਸੀ ਵੈਣ ਪਾਉਣ ਲੱਗੀ, "ਹਾਏ ਭੈਣਾਂ! ਤੂੰ ਕੀ ਗਈ ਏਸ ਘਰ 'ਚੋਂ, ਸਾਰੀਆਂ ਕੰਧਾਂ ਈ ਗਿਰ ਗੀਆਂ ਇਹਦੀਆਂ। ਹਾਏ!... ਓਏ ਕੁਝ ਤਾਂ ਸ਼ਰਮ ਕਰੋ! ਅੱਜੇ ਫੁੱਲ ਵਹਾ ਕੇ ਆਏ ਓ ਮਾਂ ਦੇ!..... ਇਹ ਕੀ ਕਰੀ ਜਾਂਦੇ ਓਂ ਤੁਸੀਂ?..... ਉਹਦੀ ਗਤੀ ਨੀ ਹੋਣੀ ਨਿਖੁੱਟਿਓ! ਹਾਏ! ਛੱਡੋ ਇਕ ਦੂਜੇ ਨੂੰ।..." ਕਹਿੰਦੀ ਉਹ ਸਾਡੇ ਵਿਚਾਲੇ ਆ ਗਈ। ਉਹਨੇ ਮੇਰੀ ਬਾਂਹ ਫੜ ਲਈ ਸੀ।

ਪਰ ਰਣਬੀਰ ਦੇ ਦੋਹੇ ਹੱਥ ਿ ਹਲੇ ਸੀ। ਦੱਲੇ ਨੇ ਪੂਰੇ ਜ਼ੋਰ ਨਾਲ ਕਾੜ ਕਰਦੀ ਇਕ ਧੌਲ ਮੇਰੀ ਗਿੱਚੀ 'ਤੇ ਮਾਰੀ। ਧੌਲ ਖਾ ਕੇ ਮਨੂੰ ਰੋਹ ਚੜ੍ਹਿਆ। ਮੈਂ ਆਪਣੀ ਬਾਂਹ ਬੁੜ੍ਹੀ ਤੋਂ ਛੁਡਾਉਣ ਲਈ ਪੂਰੇ ਜ਼ੋਰ ਨਾਲ ਉਲਾਰੀ। ਪਰ ਮਾਸੀ ਦੇ ਨਰਮ ਹੱਥਾਂ ਵਿਚ ਵੀ ਪਤਾ ਨਹੀਂ ਕਿਹੜੀ ਤਾਕਤ ਆਈ ਹੋਈ ਸੀ ਉਦੋਂ। ਏਨੇ ਨਾਲ ਸਰਿਆ ਨਹੀਂ। ਤੇ ਓਧਰ ਰਣਬੀਰ ਮੇਰੇ ਇਕ ਧੌਲ਼ ਹੋਰ ਮਾਰ ਗਿਆ। ਹੁਣ ਤਾਂ ਮੇਰੇ ਤੋਂ ਰਿਹਾ ਈ ਨਹੀਂ ਗਿਆ। ਮੈਂ ਪਹਿਲਾਂ ਤਾਂ ਮਾਸੀ ਵੱਲ ਮੁੜਿਆ। ਗੁੱਸੇ 'ਚ, ਯੂ ਨੋ ਪੂਰੀ ਤਰ੍ਹਾਂ ਅੰਨ੍ਹਾ! ਆਈ ਮੀਨ ਇਕਦਮ ਬਲਾਇੰਡ ਹੋ ਗਿਆ ਸੀ ਮੈਂ!! ਤੇ ਫੇਰ ਮਾਸੀ ਨੂੰ ਇਹੋ ਜਿਹਾ ਜ਼ੋਰ ਦਾ ਧੱਕਾ ਮਾਰਿਆ ਕਿ ਮੇਰਾ ਧੱਕਾ ਖਾ ਕੇ ਉਹ ਭੁੜਕਦੀ, ਅਹੁ ਜਾ ਪਈ...

ਮਰਮਰ ਦੇ ਪੱਕੇ ਫਰਸ਼ 'ਤੇ ਡਿੱਗ ਕੇ ਚੂਲਾ ਟੁੱਟ ਗਿਆ ਸੀ ਉਹਦਾ...।

... ਮੁੜਕੇ ਮੈਂ ਰਣਬੀਰ ਨੂੰ ਨੱਪ ਲਿਆ ਸੀ, ਜਿਹੜਾ ਹੁਣ ਅਚਾਨਕ ਢਿੱਲਾ ਜਿਹਾ ਪੈ ਗਿਆ ਸੀ ਤੇ ਮੇਰੇ ਤੋਂ ਇਕ ਤੋਂ ਬਾਅਦ ਇਕ ਚਪੇੜਾਂ ਤੇ ਘਸੁੰਨ ਈ ਖਾਈ ਜਾ ਰਿਹਾ ਸੀ। ਉਹ ਆਪਣੇ ਆਪ ਨੂੰ ਮਹਿਜ਼ ਮੇਰੀ ਪਕੜ ਤੋਂ ਛੁਡਾਉਣ ਦੀ ਕੋਸ਼ਿਸ਼ ਕਰ ਰਿਹਾ ਸੀ। ਮੈਂ ਉਹਦੇ ਹੋਰ

ਮਾਰਦਾ। ਜੇ ਪੂਰਾ ਟੱਬਰ ਆਪਣਾ ਪੂਰਾ ਜ਼ੋਰ ਲਾ ਕੇ, ਮੈਨੂੰ ਉਹਦੇ ਤੋਂ ਵੱਖ ਨਾ ਕਰਦਾ ਤੇ ਧੂਹ ਕੇ ਸਟੋਰ ਆਲੇ ਅੰਦਰ ਨਾ ਡੱਕਦਾ।

ਸਟੋਰ 'ਚੇ ਬੰਦ ਹੋਏ ਨੂੰ ਮੈਨੂੰ ਨਿਰਦੋਸ਼ ਤੋਂ ਪਤਾ ਲੱਗਾ, 'ਮਾਸੀ ਤੋਂ ਉੱਠ ਨਹੀਂ ਹੋ ਰਿਹਾ।'

ਏਨੇ ਵਿਚ ਬਾਹਰ ਇਕ ਗੱਡੀ ਦੇ ਆਉਣ ਦੀ ਆਵਾਜ਼ ਸੁਣੀ। ਰਣਬੀਰ ਦਾ ਕੋਈ ਡਾਕਟਰ ਯਾਰ ਸੀ।

ਸਟਰੈਚਰ 'ਤੇ ਪਾ ਕੇ ਵੈਣ ਪਾਉਂਦੀ ਮਾਸੀ ਨੂੰ ਉਹ ਹਸਪਤਾਲ ਲੈ ਗਏ। ਉੱਥੇ ਉਹਦਾ ਆਪਰੇਸ਼ਨ ਹੋਇਆ। ਮੈਂ ਇਲਾਜ ਦੌਰਾਨ 'ਆਪਣੀਆਂ ਸੇਵਾਵਾਂ' ਦਾ ਓਵੇਂ ਈ ਦਖ਼ਲ ਦੇਣ ਦੀ ਕੋਸ਼ਿਸ਼ ਕੀਤੀ।

ਪਰ ਕੋਈ ਗੱਲ ਨਹੀਂ ਬਣੀ। ਕੋਈ ਵੱਡਾ ਈ ਗੈਪ ਪੈ ਗਿਆ ਸੀ ਹੁਣ ਤਾਂ!

ਹਾਂ! ਇਕ ਬਲੈਕ ਹੋਲ ਵਰਗਾ ਗੈਪ, ਜਿਸ ਵਿਚ ਮੇਰਾ ਸਭ ਕੁਝ ਗਰਕਦਾ ਜਾ ਰਿਹਾ ਸੀ। ਤੇ ਹੁਣ ਕੁਝ ਵੀ ਮੇਰੀ ਪਕੜ ਵਿਚ ਨਹੀ ਸੀ ਆ ਰਿਹਾ। ਮੈਨੂੰ ਲੱਗਿਆ ਕਿ ਮੇਰੇ ਦਿਨ ਹੁਣ ਪੁੱਗ ਚੱਲੇ ਨੇ। ਇਸੇ ਬਲੈਕ ਹੋਲ ਵਿਚ ਇਕ ਦਿਨ ਮੈਂ ਵੀ ਸਮਾਅ ਜਾਵਾਂਗਾ ਬਿਨਾਂ ਕੋਈ ਨਿਸ਼ਾਨ ਛੱਡਿਆਂ...

ਮਾਸੀ ਦਾ ਟੱਬਰ ਮਾਂ ਦੇ ਸੰਸਕਾਰ 'ਤੇ ਆ ਕੇ ਤੇ ਮੁੜ ਗਿਆ ਸੀ। ਖ਼ਬਰ ਮਿਲੀ ਮੁੜ ਕੇ ਆ ਗਿਆ।

ਮੇਰੇ ਮਾਰੇ ਧੱਕੇ ਦੀ ਗੱਲ ਨੂੰ ਛੁਪਾ ਲਿਆ ਸੀ ਮਾਸੀ ਨੇ। ਰਣਬੀਰ ਨੂੰ ਵੀ ਸਹੁੰ ਪੁਆ ਦਿੱਤੀ ਸੀ। ਉਹ ਕਹਿੰਦੀ ਸੀ, "ਪੁੱਤਰਾ ਜੇ ਇਕ ਝੂਠ ਬੋਲਿਆਂ ਕਿਸੇ ਦਾ ਭਲਾ ਹੁੰਦੈ ਤਾਂ ਕੀ ਹਰਜ਼ ਐ ਝੂਠ ਬੋਲਣ 'ਚ?... ਸਾਰਾ ਜੱਗ ਬੋਲਦਾ ਆਇਆ। ਤੂੰ ਵੀ ਬੋਲ!... ਨਹੀਂ ਬੋਲੇਂਗਾ ਤਾਂ ਸੱਚ ਬੋਲਣਾ ਪਊ। ਇਹਦੇ ਨਾਲ ਜੋ ਭਾਣਾ ਆਪਣੇ 'ਤੇ ਵਰਤਿਐ ਉਹਦੇ 'ਤੇ ਪੱਕੀ ਮੁਹਰ ਲੱਗ ਜੂ ਖ਼ਲਕਤ ਦੀ।... ਮੇਰਾ ਕੀ ਐ? ਮੈਂ ਤਾਂ ਠੀਕ ਹੋ ਜਾਣੈ! ਸਰੀਰ ਦੇ ਈ ਫੱਟ ਨੇ।... ਚੰਦਰਿਆ! ਤੂੰ ਉਹਨਾਂ ਫੱਟਾਂ ਦੀ ਸੋਚ ਜੋ ਤੁਹਾਡੀ ਰੂਹ ਨੂੰ ਵੱਢ ਗਏ ਨੇ। ਨਾ ਪੁੱਤ ਨਾ! 'ਉਹਨਾਂ ਨੂੰ' ਤੂੰ ਸੱਚ ਨਾ ਦੱਸੀਂ! ਐਵੇਂ ਕਲਹਿ ਹੋਰ ਸਿਰ ਚੱਕੂ ਤੇ ਫੇਰ ਵਾਧਾ ਵਧੂ।... ਕਹਿ ਦੇਵੀਂ, 'ਤਿਲਕ ਕੇ ਡਿੱਗ ਪਈ ਸੀ ਮੈਂ ਮਰਮਰ ਦੇ ਪੱਕੇ ਫਰਸ਼ 'ਤੇ।..."

ਤੇ ਮਾਂ ਦੇ ਭੋਗ ਵਾਲੇ ਦਿਨ ਅਸੀਂ ਫੇਰ 'ਇਕੱਠੇ' ਸੀ।

ਆਏ ਗਏ ਨੂੰ 'ਰਲ-ਮਿਲ' ਕੇ ਅਟੈਂਡ ਕਰਦੇ ਵੇਖ ਕੇ ਕਿਸੇ ਨੂੰ ਪਤਾ ਨਹੀ ਸੀ ਲੱਗ ਸਕਦਾ ਕਿ ਏਸ ਘਰ ਦੀਆਂ ਕੰਧਾਂ ਦੇ ਅੰਦਰ ਕੀ-ਕੀ ਵਾਪਰਿਆ ਹੈ। ਪਰ ਮੈਂ ਅੰਦਰੋ-ਅੰਦਰੀਂ ਈ ਸੋਚਦਾ ਲੋਕਾਂ ਨੂੰ ਵੀ ਤਾਂ ਪਤਾ ਈ ਹੋਵੇਗਾ। ਟਿਕੀ ਰਾਤ ਨੂੰ ਪਿਆ ਏਨਾ ਰੌਲਾ ਕਿਵੇਂ ਕੋਈ ਅਣਸੁਣਿਆਂ ਕਰ ਸਕਦੈ?

ਗੁਰਦੁਆਰੇ ਦੀਆਂ ਦਰੀਆਂ ਉੱਪਰ ਵਿਛੀਆਂ ਦੁੱਧ ਚਿੱਟੀਆਂ ਚਾਦਰਾਂ 'ਤੇ ਬੈਠਾ "ਝੂਠੀ ਦੇਖੀ ਪ੍ਰੀਤ ਜਗਤ ਮੇ, ਝੂਠੀ ਦੇਖੀ ਪ੍ਰੀਤ..." ਸੁਣਦਾ ਮੈਂ ਚੁਪਾਸੀਂ ਵੇਖਦਾ ਸੀ। ਤਾਂ ਭੁਲੇਖਾ ਪੈਂਦਾ ਸੀ 'ਸਭ ਮੈਨੂੰ ਹੀ ਘੂਰ ਰਹੇ ਨੇ।'

ਅਗਲੇ ਦਿਨ ਨਿਰਦੋਸ਼, ਟਵਿੰਕਲ ਤੇ ਸਵੀ ਨੂੰ ਨਾਲ ਲੈ ਕੇ ਚੁੱਪਚਾਪ ਮੈਂ ਵਾਪਸ ਸਿੱਧਾ ਏਸ ਸ਼ਹਿਰ ਆ ਗਿਆ। ਹੁਣ ਤਾਂ ਮੇਰੀ ਰਾਤਾਂ ਦੀ ਨੀਂਦ ਏ ਹਰਾਮ ਹੋ ਗਈ ਸੀ।......

ਤੇ ਰਹਿੰਦੀ-ਖੂਹੰਦੀ ਕਸਰ ਦੋ ਕੁ ਮਹੀਨਿਆਂ ਮਗਰੋਂ ਆਏ ਓਸ ਫੋਨ ਨੇ ਕਰ ਦਿੱਤੀ ਜਿਸਨੂੰ ਮੇਰੀ ਧੀ ਟਵਿੰਕਲ ਨੇ ਸੁਣਿਆਂ ਸੀ।

'ਉਹਦੀ ਦਾਦੀ ਦੀ ਡੈੱਥ ਤੋਂ ਮਗਰੋਂ, ਉਹਦੀ ਬੜੀ ਦਾਦੀ ਵੀ ਗੁਜ਼ਰ ਗਈ ਸੀ...।'



ਤੇ ਮੇਰੀ ਮਾਂ ਦੀ ਮੌਤ ਤੋਂ ਮਗਰੋਂ ਮੇਰੀ ਮਾਸੀ ਵੀ ਮਰ ਗਈ ਸੀ।

ਸਰੀਰ 'ਤੇ ਲੱਗੇ ਫੱਟ ਠੀਕ ਨਹੀਂ ਸੀ ਹੋਏ। ਉਲਟਾ ਰੂਹਾਂ ਦੇ ਫੱਟ ਹੋਰ ਗਹਿਰੇ ਹੋ ਗਏ ਸੀ। ਏਨੇ ਗਹਿਰੇ ਕਿ...

ਟਵਿੰਕਲ ਛੁੱਟੀਆਂ ਕੱਟਣ ਆਈ ਹੋਈ ਸੀ। ਫੋਨ ਸੁਣ ਕੇ ਸੁੰਨ ਹੋ ਗਈ। ਫੋਨ ਰੱਖਿਆ।... ਨਾ ਰੋਵੇ ਨਾ ਕੁਝ ਬੋਲੇ!... ਨਿਰਦੋਸ਼ ਨੇ ਟਾਇਲਟ ਚੋਂ ਬਾਹਰ ਆ ਕੇ ਵਰਚਾ-ਵਰਚਾ ਕੇ ਪੁੱਛਿਆ, 'ਬੇਟਾ ਕੀ ਹੋ ਗਿਆ? ਕਿਸਦਾ ਫੋਨ ਸੀ?'

"ਦਾਦਾ ਜੀ ਦਾ" ਕਹਿ ਕੇ ਉਹ ਨਫਰਤ ਜਿਹੀ ਨਾਲ ਮੂੰਹ ਮੋੜ ਕੇ ਇਕ ਪਾਸੇ ਦੇਖਣ ਲੱਗੀ।

ਮੈਂ ਹੁਣੇ ਕਲੀਨਿਕ ਤੋਂ ਵਾਪਸ ਆਇਆ ਹੀ ਸੀ। ਗੇਟ ਦੇ ਅੰਦਰ ਅਜੇ ਪੈਰ ਈ ਧਰਿਆ ਸੀ। ਘਰ ਵੜਦੇ-ਵੜਦੇ ਨੇ ਸੁਣਿਆਂ ਉਹ ਕੂਕਾਂ ਮਾਰ ਮਾਰ ਕੇ ਰੋਂਦੀ ਕਹਿ ਰਹੀ ਸੀ, "ਮੰਮਾਂ! ਬੜੀ ਦਾਦੀ ਨਹੀਂ ਰਹੀ...ਮੰਮਾਂ!... ਏਸ ਸ਼ਖਸ ਨੇ ਉਹਨੂੰ ਮਾਰ ਦਿੱਤੈ!... ਯੈੱਸ! ਹੀ ਹੈਜ਼ ਕਿਲਡ ਹਰ!..." ਉਹ ਚੀਕ ਚੀਕ ਕੇ ਕਹਿ ਰਹੀ ਸੀ, "ਇਹ ਆਦਮੀ ਕਾਤਲ ਐ ਮੰਮਾਂ! ਕਾਤਲ!! ... ਰੇਪਿਸਟ!.."

"ਮੰਮਾਂ ਮੈਂ ਹੁਣ ਏਸ ਆਦਮੀ ਦੇ ਘਰ ਵਿਚ ਇਕ ਪਲ ਵੀ ਨਹੀਂ ਰਹਿ ਸਕਦੀ!... ਇਹੋ ਜਿਹੇ ਹੁੰਦੇ ਨੇ ਪਿਓ?... ਮੰਮਾਂ ਮੇਰਾ ਬੈਗ ਪੈਕ ਕਰ ਦੇਵੋ...।... ਮੈਂ ਹੁਣ ਇੱਥੋਂ ਚਲੀ ਜਾਣਾ ਚਾਹੁੰਦੀ ਆਂ!..."

ਉਹਦਾ ਇਕ-ਇਕ ਬੋਲ, ਐਥੇ, ਮੇਰੇ ਸਿਰ 'ਤੇ ਕਿਸੇ ਭਾਰੀ ਹਥੌੜੇ ਦੀ ਤਰ੍ਹਾਂ ਵੱਜ ਰਿਹਾ ਸੀ, "ਇਹ ਸ਼ਖਸ, ਇਨਸਾਨ ਨਹੀਂ ਮੰਮਾਂ ਡੇਵਿਲ ਐ ਡੈਵਿਲ!... ਜਾਨਵਰ! ਰੇਪਿਸਟ!! ਮਰਡਰਰ!!!..."

"ਬੜੀ ਦਾਦੀ ਮਰ ਗਈ ਮੰਮਾਂ! ਪਰ ਇਹ ਸ਼ਖਸ ਕਿਉਂ ਨੀ ਮਰਿਆ?... ਓ ਨੋ ਮੰਮਾਂ ਨੋ! ਮੈਂ ਹੁਣ ਇਸਨੂੰ ਹੋਰ ਨਹੀਂ ਵੇਖ ਸਕਦੀ!"

"ਤੁਸੀਂ ਵੀ ਛੱਡ ਕਿਉਂ ਨੀ ਦਿੰਦੇ ਏਸ ਦਰਿੰਦੇ ਨੂੰ?... ਛੱਡ ਦੇਵੋ ਇਹਨੂੰ!... ਨਹੀਂ ਤਾਂ... ਨਹੀਂ ਤਾਂ ਮੈਂ ਇਕ ਦਿਨ ਪੌਇਜ਼ਨ ਖਾ ਕੇ ਮਰ ਜਾਣੈ...ਮੰਮਾਂ!..."

ਇਹ ਸਭ ਸੁਣ ਕੇ ਮੇਰੀਆਂ ਲੱਤਾਂ ਤੋਂ ਮੇਰਾ ਬੋਝ ਹੁਣ ਹੋਰ ਨਹੀਂ ਸੀ ਚੁੱਕਿਆ ਜਾਂਦਾ।

ਪਰ ਕਿਸੇ ਤਰ੍ਹਾਂ ਮੈਂ ਲਾਬੀ ਵਿਚ ਪੈਰ ਰੱਖਿਆ। ਉਹ ਮੈਨੂੰ ਦੇਖਦੇ ਸਾਰ ਉੱਠ ਕੇ ਐਂ ਦੌੜੀ ਜਿਵੇਂ ਉਹਨੇ ਸੱਚੀਂ ਕੋਈ ਰਾਖਸ਼ਸ ਦੇਖ ਲਿਆ ਹੋਵੇ। ਗੈਸਟ ਰੂਮ ਦਾ ਦਰਵਾਜ਼ਾ ਠਾਹ ਕਰਕੇ ਵੱਜਾ। ਉਸਨੇ ਆਪਣੇ ਆਪ ਨੂੰ ਅੰਦਰੋਂ ਲਾਕ ਕਰ ਲਿਆ ਸੀ। ਮੈਂ 'ਟਵਿੰਕਲ- ਟਵਿੰਕਲ' ਕਹਿ ਕੇ ਕਿੰਨੀਆਂ ਈ 'ਵਾਜਾਂ ਮਾਰੀਆਂ। ਦਰਵਾਜ਼ਾ ਖੜਕਾਇਆ ਤੇ ਕਿਹਾ, 'ਖੋਲ੍ਹ! ਨਹੀਂ ਤਾਂ ਭੰਨ ਸੁੱਟਾਂਗਾ।'

ਪਰ ਉਹਨੇ ਦਰਵਾਜ਼ਾ ਨਹੀਂ ਖੋਲ੍ਹਿਆ।... ਉਹ ਬਾਹਰ ਨਹੀਂ ਆਈ। ਤੇ...

...ਤੇ ਜਵਾਬ 'ਚ ਮੇਰੇ ਕੰਨਾਂ ਨੇ ਉਹਦੀ ਦੋ ਟੁਕ ਧਮਕੀ ਸੁਣੀ, "ਮਿਸਟਰ! ਲੀਵ ਮੀ ਅਲੋਨ!!... ਅਦਰ ਵਾਈਜ਼!... ਆਈ ਵਿੱਲ ਹੈਂਗ ਮਾਈ ਸੈਲਫ਼ ਟੂ ਡੈੱਥ!! ਫੇਰ ਚੁੱਕ ਲਿਓ ਮੇਰੀ ਲਾਸ਼ ਨੂੰ!!..." ਸੁਣ ਕੇ ਮੈਂ ਹੱਥ ਜਿਹੇ ਮਲਦਾ ਮੁੜ ਆਇਆ। ਜਿਵੇਂ ਆਪ ਕੋਈ ਜਿਉਂਦੀ ਲਾਸ਼ ਹੋਵਾਂ, ਆਕੇ ਸੋਫ਼ੇ ਉੱਤੇ ਡਿੱਗ ਪਿਆ। ਅੱਖਾਂ ਅੱਗੇ ਅਜੀਬ ਜਿਹਾ ਹਨੇਰਾ ਛਾ ਗਿਆ ਸੀ। ਜਿਵੇਂ ਕੋਈ ਅੰਨ੍ਹਾ ਖੂਹ ਹੁੰਦੈ। ਮੈਨੂੰ ਜਾਪਿਆ ਜਿਵੇਂ ਮੈਂ ਉਸ ਵਿਚ ਡਿੱਗਦਾ ਜਾ ਰਿਹਾਂ। ਇਕ ਅੰਨ੍ਹਾ ਤੇ ਘੁੱਪ ਹਨੇਰੇ ਨਾਲ ਭਰਿਆ ਖੂਹ, ਜਿਸਦਾ ਕਿਤੇ ਕੋਈ ਤਲ ਜਾਂ ਕੋਈ ਅੰਤ ਨਜ਼ਰ ਨਹੀਂ ਆ ਰਿਹਾ। ਤੇ ਮੇਰੀ ਪੂਰੀ ਦੀ ਪੂਰੀ ਹਸਤੀ... ਮੇਰੀ ਪੂਰੀ ਹੋਂਦ ਇਸ ਘੁੱਪ ਹਨੇਰੇ, ਅਨੰਤ ਤੇ ਤਲ ਤੋਂ ਰਹਿਤ ਖੂਹ ਵਿਚ ਗੁਆਚਦੀ ਜਾ ਰਹੀ ਹੈ, ਇੱਕੋ ਹਨੇਰੇ ਨੁਕਤੇ ਵਿਚ ਸਿਮਟਦੀ, ਲੁਪਤ

ਹੁੰਦੀ...

ਉਦੋਂ ਤੋਂ ਮੈਨੂੰ ਲਗਦੈ ਕਿ ਟਵਿੰਕਲ ਨੇ ਹੀ ਨਹੀਂ ਹਰ ਇਕ ਨੇ, ਮੇਰੇ ਲਈ, ਗੈੱਸਟ ਰੂਮ 'ਚ ਵੜ ਕੇ ਆਪਣੇ ਆਪਨੂੰ ਲਾਕ ਕਰ ਲਿਆ ਹੈ। ਮੇਰੇ 'ਵਾਜ ਮਾਰਿਆਂ ਵੀ ਕੋਈ ਬਾਹਰ ਨਹੀਂ ਆਉਂਦਾ। ਕਿਉਂ ਕਿ ਕੋਈ ਵੀ ਮੇਰੇ ਨੰਗੇਜ ਨੂੰ ਦੇਖ ਨਹੀਂ ਸਕਦਾ।......

ਤੇ ਕਈ ਵਾਰ ਮਨ 'ਚ ਆਉਂਦਾ, 'ਏਸ ਪੂਰੇ ਜ਼ਮਾਨੇ ਦੀ ਐਸੀ ਦੀ ਤੈਸੀ, ਅੱਗ ਲਾ ਕੇ ਫੂਕ ਦਵਾਂ ਇਹਨੂੰ। ਤੇ ਓਸੇ ਅੱਗ 'ਚੇ ਸੜ ਕੇ ਆਪ ਮਰ ਜਵਾਂ!' ਕਹਿੰਦੇ ਨੇ ਕਿ ਕੋਈ ਰੱਬ ਹੈ, ਜਿਹੜਾ ਸਭ ਦੀਆਂ ਕਿਸਮਤਾਂ ਲਿਖਦੈ। ਉਹ ਕਿਤੇ ਹੈ ਜਾਂ ਨਹੀਂ, ਇਹ ਤਾਂ ਮੈਨੂੰ ਨਹੀਂ ਪਤਾ। ਪਰ ਕਈ ਵਾਰ ਸੋਚਦਾਂ: 'ਜੇ ਉਹ ਮੇਰੀ ਕਿਸਮਤ ਲਿਖਣ ਵਾਲੈ ਤਾਂ ਇਕ ਦਿਨ ਓਥੇ ਜਾਊਂਗਾ ਜਿੱਥੇ ਉਹ ਵੱਸਦੈ। ਤੇ ਜੇ ਉਹ ਮੈਨੂੰ ਮਿਲਿਆ ਤਾਂ 'ਉਸ ਹੌਲਦਾਰ' ਨਾਲ ਜੋ ਮੈਂ ਨਹੀਂ ਕੀਤੀ ਸੀ ਉਹ ਕਰੂੰ ਸਾਲੇ ਨਾਲ। ਨਾਲੇ ਪੁੱਛੂੰ ਧੌਣ ਤੋਂ ਫੜ ਕੇ ਦੱਲੇ ਨੂੰ ਬਈ ਮੇਰੀ ਕਿਸਮਤ ਲਿਖਣ ਲੱਗਿਆਂ ਤੈਂ ਕੀਹਦੇ ਤੋਂ ਸਰਟੀਫਿਕੇਟ ਲੈਣਾ ਸੀ 'ਨੇਕ ਚਾਲ ਚਲਣ' ਦਾ? ਤੇ ਜੇ ਉਹ ਮੇਰੇ ਅੰਦਰ ਏ ਵੱਸਦੈ ਤਾਂ ਮੈਂ ਅੰਦਰ ਏ ਮਾਰ ਦੇਣੈ ਓਸ '...' ਨੂੰ।' ਮੈਂ ਸੋਚਦਾ, ਪਾਣੀ ਪੀਂਦਾ, ਡਰੱਗਜ਼ ਲੈਂਦਾ। ਮੈਂ ਡਰੱਗਜ਼ ਲੈਂਦਾ, ਪਾਣੀ ਪੀਂਦਾ ਤੇ ਸੋਚਦਾ। ਸੋਚਦਾ, ਪਾਣੀ ਪੀਂਦਾ, ਡਰੱਗਜ਼ ਲੈਂਦਾ। ਪਾਣੀ ਪੀਂਦਾ, ਡਰੱਗਜ਼ ਲੈਂਦਾ। ਡਰੱਗਜ਼ ਲੈਂਦਾ। ਡਰੱਗਜ਼...। ਡਰੱਗਜ਼...। ਡਰੱਗਜ਼...।ਡਰੱਗਜ਼।

ਸੋ ਇਹ ਸਭ ਮੈਂ ਦੱਸਦਾ ਨਹੀਂ ਸੀ ਕਿਸੇ ਨੂੰ। ਪਰ ਇਕ ਦਿਨ ਮੈਂ ਫੈਸਲਾ ਕਰ ਲਿਆ ਆਪਣੇ ਆਪ ਨਾਲ। ਹੁਣ ਜਿਹੜੀ ਥੋੜ੍ਹੀ ਬਹੁਤੀ ਰਹਿਗੀ ਉਹ ਐਂ ਪਰਦੇ ਪਾ-ਪਾ ਕੇ ਨਹੀਂ ਲੰਘਾਉਣੀ। ਤੇ ਉਸ ਰਾਤ ਮੈਂ ਇਹ ਸਾਰਾ ਕੁਝ ਦੱਸ ਦਿੱਤਾ ਆਪਣੇ ਪਿਓ ਨੂੰ, ਨਿਰਦੋਸ਼ ਨੂੰ, ਟਵਿੰਕਲ ਨੂੰ, ਹੋਰ ਤਾਂ ਹੋਰ ਨਿੱਕੇ ਸਵੀ ਨੂੰ, ਜਿਹੜਾ ਅਜੇ ਬਸ ਦਸਾਂ ਸਾਲਾਂ ਦੈ....

ਪਰ ਡਾਕਟਰ! ਉਸ ਰਾਤ, ਇਕ ਆਵਾਜ਼ ਵਿਚ ਉਹਨਾਂ ਸਾਰਿਆਂ ਨੇ ਮੈਨੂੰ ਦੱਸ ਦਿੱਤੈ ਕਿ ਉਹ ਹੁਣ ਮੇਰੀ ਸ਼ਕਲ ਵੀ ਵੇਖਣਾ ਪਸੰਦ ਨਹੀਂ ਕਰਦੇ! ਤੇ ਫੇਰ ...

ਤੇ ਫੇਰ ਉਸ ਰਾਤ ਨੰਗਾ ਹੋ ਗਿਆ ਸਾਰਿਆਂ ਦੇ ਸਾਹਮਣੇ। ਇਹੋ ਕਸਰ ਰਹਿ ਗੀ ਸੀ ਇਕ! ਕਰ 'ਤੀ ਪੂਰੀ...!!

ਨਾਓ ਲਿਸਨ ਡਾਕਟਰ! ਤੁਸੀਂ ਹੁਣ ਇਹਨਾਂ ਗੈਪਸ ਨੂੰ ਕਿਵੇਂ ਭਰ ਸਕਦੇ ਹੋ! ਮੇਰੇ ਪੂਰੇ ਜਿਸਮ, ਮੇਰੇ ਪੂਰੇ ਮਨ ਦੇ ਰੋਮ ਰੋਮ ਨੂੰ ਇਹਨਾਂ ਨੇ ਖਾ ਲਿਆ ਹੈ। ਮੇਰਾ ਬੇੜਾ ਡੁੱਬ ਗਿਆ ਹੈ ਇਹਨਾਂ ਵਿੱਚੇ ਕਿਤੇ! ਮੇਰਾ ਪੂਰਾ ਬ੍ਰਹਿਮੰਡ ਏ ਇਹਨਾਂ ਵਿੱਚੇ ਕਿਤੇ ਸਮਾ ਗਿਆ ਹੈ...ਇਹ ਨਹੀਂ ਭਰਨੇ! ਜਾਓ! ਲਾ ਲਓ ਜਿੰਨਾ ਜ਼ੋਰ ਲਾ ਸਕਦੇ ਹੋ!!

ਤੁਸੀਂ ਇਹਨਾਂ ਦੇ ਬਾਹਰ-ਬਾਹਰ, ਕਿਨਾਰਿਆਂ 'ਤੇ ਪਰੇ-ਪਰੇ ਤੈਰਦੇ ਫਿਰਦੇ ਹੋ। ਹੋਰ ਤੁਸੀਂ ਕਰ ਵੀ ਕੀ ਸਕਦੇ ਹੋ? ਇਹਨਾਂ ਦੇ ਨੇੜੇ ਢੁਕ ਕੇ ਤੁਸੀਂ ਆਪਣਾ-ਆਪ ਤਾਂ ਗੁਆਉਣ ਤੋਂ ਰਹੇ! ਨਾਲੇ, ਮੈਨੂੰ ਜਿਊਂਦਾ ਰੱਖਕੇ ਏਥੇ ਕਿਸੇ ਨੂੰ ਭਲਾ ਕੀ ਮਿਲਣੈ? ਉਲਟਾ ਮੇਰਾ ਅੰਤ ਮੇਰੇ ਲਈ ਤੇ ਮੇਰੇ ਨਾਲ ਥੋੜ੍ਹਾ ਜਿਹਾ ਵੀ ਜੁੜੇ ਹੋਏ ਹੋਰ ਹਰ ਕਿਸੇ ਲਈ ਵੀ, ਹੋਰ ਵੀ ਦਰਦਨਾਕ ਬਣ ਸਕਦੈ!

ਸੋ ਡਾਕਟਰ! ਮੇਰੇ ਨਾਲ ਨਾ ਖੜੋਵੋ! ਡੋਂਟ ਸਟੈਂਡ ਬਾਏ ਮੀ!!

ਇੱਕੋ ਇਕ ਰਸਤਾ ਹੈ ਤੁਹਾਡੇ ਕੋਲ- ਗਿਵ ਮੀ ਮੌਰਫ਼ੀਨ! ਤੇ ਛੱਡ ਦੇਵੋ ਇਕੱਲਾ ਮੈਨੂੰ, ਮੇਰੇ ਅੰਤ ਲਈ! ਯੈੱਸ! ਲੀਵ ਮੀ ਅਲੋਨ ਫਾਰ ਮਾਈ ਐਂਡ!!

ਤੇ ਯਾਦ ਰੱਖਿਓ! ਰੂਹ ਉੱਤੇ ਲੱਗੇ ਬਲੈਕ ਹੋਲ ਵਰਗੇ ਇਹ ਜ਼ਖ਼ਮ ਸੱਤ ਜਨਮਾਂ ਤਕ ਤਾਂ ਕੀ ਰਹਿੰਦੀ ਦੁਨੀਆਂ ਤਕ ਨਹੀਂ ਭਰਨੇ। ਨੋ ਵਨ ਕੈਨ ਹੀਲ ਦੀਜ਼ ਗੈਪਸ। ਇਹ ਨਹੀਂ ਭਰਨੇ! ਜ਼ੋਰ ਲਾ ਲਓ ਡਾਕਟਰ! ਨਹੀਂ ਭਰਨੇ! ਨਹੀਂ ਭਰਨੇ...00

**[ਬੀ-4, 287, ਨੰਦੀ ਕਲੋਨੀ, ਖੰਨਾ]**



# ਸਾਗ ਜਿਨ੍ਹਾਂ ਦੇ ਹੱਡੀਂ ਰਚਿਆ

## ਬਲਜੀਤ ਬਾਸੀ

ਕਹਿੰਦੇ ਹਨ ਮਨੁੱਖ ਜਦ ਬਾਂਦਰ ਜਾਤੀ ਵਾਲੀ ਪੂਛ ਤੋਂ ਖਹਿੜਾ ਛੁਡਾ ਕੇ ਸਿੱਧਾ ਹੋ ਤੁਰਿਆ ਤਾਂ ਉਹ ਅਫ਼ਰੀਕਾ ਦੇ ਜੰਗਲ ਛੱਡਕੇ ਮੈਦਾਨਾਂ ਵੱਲ ਨੂੰ ਵਧਣ ਲੱਗਾ। ਇਸ ਬਿਖੜੇ ਮਾਰਗ ਚਲਦਿਆਂ ਉਸ ਨੇ ਮੈਦਾਨਾਂ ਵਿਚੋਂ ਸਾਗ ਖਾਣਾ ਸ਼ੁਰੂ ਕਰ ਦਿੱਤਾ ਪਰ ਇਹ ਸਾਗ ਸਾਡਾ ਪੰਜਾਬੀਆਂ ਦਾ ਜਗਤ-ਪ੍ਰਸਿੱਧ ਅੱਲਣ ਵਾਲਾ ਰਿੱਧਾ-ਪੱਕਾ ਸਾਗ ਨਹੀਂ ਬਲਕਿ ਖਾਣਯੋਗ ਹਰੇ ਕਚੂਰ ਪੱਤੇ ਹੀ ਸਨ। ਖੋਜ ਦੱਸਦੀ ਹੈ ਕਿ ਸਾਗ ਸ਼ਬਦ ਸੰਸਕ੍ਰਿਤ ਸ਼ਾਕ ਤੋਂ ਬਣਿਆ ਹੈ ਤੇ ਇਸ ਹਿਸਾਬ ਨਾਲ ਸਾਗ ਦੇ ਸ਼ੌਕੀਨ ਪੰਜਾਬੀ ਅਸਲ ਵਿਚ ਸਿੱਕੇਬੰਦ ਸ਼ਾਕਾਹਾਰੀ ਸਾਬਤ ਹੁੰਦੇ ਹਨ ਭਾਵੇਂ ਕਿ ਉਹ ਅੱਜ ਕੱਲ੍ਹ ਚਿਕਨ ਦੀਆਂ ਟੰਗਾਂ ਵੀ ਖ਼ੂਬ ਮਰੋੜ ਲੈਂਦੇ ਹਨ। ਪੰਜਾਬੀ ਠੋਕ ਵਜਾ ਕੇ ਆਪਣੇ ਸਭਿਆਚਾਰ ਨੂੰ ਸਾਗ ਤੇ ਮੱਕੀ ਦੀ ਰੋਟੀ ਦਾ ਸਭਿਆਚਾਰ ਐਲਾਨਦੇ ਹਨ ਤੇ ਫ਼ਖਰ ਨਾਲ ਦੱਸਦੇ ਹਨ ਕਿ ਸਾਗ ਦੀ ਕਾਢ ਕੱਢਕੇ ਉਨ੍ਹਾਂ ਦੁਨੀਆ ਭਰ ਦੇ ਖਾਧ-ਵਿਅੰਜਨਾਂ ਵਿਚ ਠੋਸ ਵਾਧਾ ਕੀਤਾ ਹੈ। ਧਿਆਨ ਨਾਲ ਵਾਚਿਆਂ ਇਸ ਦਾਅਵੇ ਵਿਚ ਕੋਈ ਅਤਿਕਥਨੀ ਪ੍ਰਤੀਤ ਨਹੀਂ ਹੁੰਦੀ। ਸਮੁੱਚੇ ਧਰਤ-ਗੋਲੇ 'ਚ ਉਪਲਬਧ ਵੰਨ ਸਵੰਨੇ ਖਾਣਿਆਂ ਵਿਚ ਸਾਗ ਜਿਹਾ ਵਚਿੱਤਰ ਆਹਾਰ ਮੈਂ ਕਿਧਰੇ ਨਹੀਂ ਡਿੱਠਾ। ਸੱਚੀ ਗੱਲ ਹੈ ਪੰਜਾਬੀ ਸਾਗ ਖਾਂਦੇ ਹਨ ਤੇ ਸਾਗ ਹੀ...। ਸਾਗ ਦੇ ਵਿਗੋਚੇ ਤੋਂ ਉਤਪੰਨ ਵੇਦਨਾ ਨੂੰ ਕਿਸੇ ਕਵੀ ਨੇ ਭਲੀ ਭਾਂਤ ਟੱਪੇ ਵਿਚ ਬੁੰਨਿਆ ਹੈ:

*ਜਾਊਂ ਕਹਾਂ ਕਿ ਦੂਰ ਤਕ*
*ਮਿਲਤਾ ਨਹੀਂ ਸਰ੍ਹੋਂ ਦਾ ਸਾਗ*
*ਸਾਗ ...ਸਾਗ....ਸਾਗ...*

ਪੰਜਾਬੀ ਆਦਮੀ ਤੀਵੀਂ ਤੋਂ ਬਿਨਾਂ ਤਾਂ ਰਹਿ ਸਕਦਾ ਹੈ ਪਰ ਸਾਗ ਤੋਂ ਬਿਨਾਂ ਨਹੀਂ, ਦਰਅਸਲ ਤੀਵੀਂ ਵੀ ਉਸ ਨੂੰ ਸਾਗ ਰਿੰਨ੍ਹਣ ਲਈ ਹੀ ਚਾਹੀਦੀ ਹੈ। ਇਸ ਤੋਂ ਉਲਟ ਗੱਲ ਵੀ ਸਹੀ ਹੈ, ਪੰਜਾਬੀ ਤੀਵੀਂ ਨੂੰ ਵੀ ਆਪਣੇ ਸਾਗ ਦੇ ਜਾਦੂ ਵਿਚ ਭਰਮਾਉਣ ਲਈ ਹੀ ਮਰਦ ਚਾਹੀਦਾ ਹੈ।

ਦੇਖਣਾ ਹੋਵੇਗਾ ਕਿ ਉਹ ਕਿਹੜੀ ਗੱਲ ਹੈ ਜਿਸ ਕਾਰਨ ਸਾਡੇ ਇਸ ਨਿਮਾਣੇ ਭੋਜਨ ਨੇ ਏਨਾ ਉਚਾ ਮਰਾਤਬਾ ਪਾਇਆ ਹੈ? ਇਹ ਜਾਨਣ ਲਈ ਪਹਿਲਾਂ ਸਾਨੂੰ ਇਸ ਵਿਲੱਖਣ ਸ਼ਬਦ ਸਾਗ ਨੂੰ ਪਰਿਭਾਸ਼ਾ ਵਿਚ ਬੁੰਨਣਾ ਹੋਵੇਗਾ: ਡੰਗਰਾਂ ਦੇ ਹਰੇ ਪੱਠਿਆਂ ਤੋਂ ਬਿਲਕੁਲ ਅਲੱਗ ਪੰਜਾਬੀ ਸਾਗ ਇਕ ਅਜਿਹਾ ਮਾਨਵ ਜਾਤੀ ਦੇ ਖਾਣਯੋਗ ਪਕਵਾਨ ਹੈ ਜਿਸਨੂੰ ਪਰੰਪਰਕ ਢੰਗ ਨਾਲ ਬਣਾਉਣ ਵਿਚ ਦੋ ਕੁ ਚੀਰਨੀਆਂ ਯਾਨੀ ਟੋਕਰਾ ਭਰ ਦੇਸੀ ਸਰ੍ਹੋਂ ਦੇ ਪੱਤਿਆਂ ਤੇ ਗੰਦਲਾਂ ਦਾ ਬਰਾਬਰ ਅਨੁਪਾਤ ਵਿਚ ਇਸਤੇਮਾਲ ਕੀਤਾ ਜਾਂਦਾ ਹੈ। ਫਿਰ ਚੁਲ੍ਹੇ 'ਤੇ ਗੋਹਟਿਆਂ ਦੀ ਰੇਣ ਲਾ ਕੇ ਘੱਟੋ ਘੱਟ ਇਕ ਪਹਿਰ ਤਕ ਮੱਠੀ ਅੱਗ ਦੇ ਤਾਅ 'ਤੇ ਰੱਖਕੇ ਇਸਨੂੰ ਸਾਰੇ ਵਿਟਾਮਿਨਾਂ ਦੇ ਖਾਰਜ ਹੋ ਜਾਣ ਤਕ ਖ਼ੂਬ ਪਕਾਇਆ ਜਾਂਦਾ ਹੈ। ਇਸ ਉਪਰੰਤ ਇਸ ਨੂੰ ਮੱਕੀ ਦਾ ਅੱਲਣ ਪਾਉਣ, ਘੋਟਣ ਤੇ ਸਲਿਜੱਣ ਜਿਹੀਆਂ ਦੀਰਘ ਤੇ ਪੇਚੀਦਾ ਪ੍ਰਕਿਰਿਆਵਾਂ ਵਿਚ ਦੀ ਲੰਘਾਉਣਾ ਪੈਂਦਾ ਹੈ। ਇਸ ਸਮੁੱਚੇ ਵਰਤਾਰੇ ਨੂੰ ਤੱਤ-ਵਿਸਰਜਨ ਕਿਹਾ ਜਾ ਸਕਦਾ ਹੈ ਜਿਸ ਦਾ ਅੰਤਮ ਉਦੇਸ਼ ਇਸ ਬਨਸਪਤੀ ਨੂੰ ਸਾਡੇ ਸਰੀਰ ਲਈ ਲੁੜੀਂਦੇ ਤੱਤਾਂ ਤੋਂ ਸੱਖਣਾ ਕਰਕੇ ਇਕ ਪ੍ਰਕਾਰ ਦਾ ਭਸਮ ਬਣਾਉਣਾ ਹੈ। ਪਰ ਪੰਜਾਬੀਆਂ ਦਾ ਦਾਅਵਾ ਹੈ ਕਿ ਅਸਲ ਵਿਚ ਦੇਸੀ ਸਰ੍ਹੋਂ ਦੀ ਕੁੜੱਤਣ, ਗੋਭੀ ਸਰ੍ਹੋਂ ਦੀ ਮਿਠਾਸ ਤੇ ਰਾਏ ਸਰ੍ਹੋਂ ਦੇ ਕੁਸੈਲੇਪਣ ਨੂੰ ਮੱਢੋਂ ਸੱਢੋਂ ਮਾਰਨ ਲਈ ਸਾਗ ਦੇ ਪੱਤਿਆਂ ਨੂੰ ਇਨ੍ਹਾਂ ਭੀਸ਼ਮ ਕਿਰਿਆ ਕਰਮਾਂ ਵਿਚੋਂ ਲੰਘਾਉਣਾ ਅਤਿ ਜ਼ਰੂਰੀ ਹੈ। ਅਖਤਿਆਰੀ ਤੌਰ 'ਤੇ ਇਸ ਵਿਚ ਬਾਥੂ, ਪਾਲਕ, ਪੱਤ ਗੋਭੀ, ਚੌਲਾਈ, ਤਾਂਦਲਾ, ਮੇਥੀ, ਡੱਭਿਆਂ ਦੇ ਪੱਤੇ ਆਦਿ ਵੀ ਪਾਏ ਜਾ ਸਕਦੇ ਹਨ। ਬਾਹਰਲੇ ਦੇਸਾਂ ਵਿਚ ਕੰਮ ਸਾਰਨ ਵਜੋਂ ਇਸ ਵਿਚ ਬਰੌਕਲੀ, ਕੌਲਰਡ ਗਰੀਨ, ਸ਼ਲਗਮ ਦੇ ਪੱਤੇ, ਪੱਤਗੋਭੀ, ਰੁਪੀਨੀ, ਕੇਅਲ, ਲੈਟਸ ਆਦਿ ਮਿਲਾਕੇ ਪੰਜਾਬੀ ਸਾਗ ਦਾ ਸੁਆਦ ਪੈਦਾ ਕਰਨ ਦੇ ਸਫ਼ਲ ਪ੍ਰਯੋਗ ਕੀਤੇ ਗਏ ਹਨ। ਆਧੁਨਿਕ ਯੁਗ ਵਿਚ ਇਸ ਪਕਵਾਨ ਨੂੰ ਪ੍ਰਵਾਨਯੋਗ ਬਣਾਉਣ ਲਈ ਪਿਆਜ਼, ਲਸਣ, ਅਦਰਕ ਤੇ ਕਈ ਵਾਰੀ ਟਮਾਟਰਾਂ ਦੇ ਤੜਕੇ ਲਾਉਣ ਨੂੰ ਮਹੱਤਤਾ ਦਿੱਤੀ ਗਈ ਹੈ ਵਿਸ਼ੇਸ਼ ਤੌਰ 'ਤੇ ਬੇਹੇ ਸਾਗ ਨੂੰ, ਪਰ

ਰਵਾਇਤੀ ਸਿਆਣਪ ਇਹ ਕਹਿੰਦੀ ਹੈ ਕਿ ਸਾਗ ਜਿੰਨਾ ਬੇਹਾ ਓਨਾ ਸੁਆਦੀ। ਦੇਖਣ ਵਿਚ ਆਇਆ ਹੈ ਕਿ ਤੜਕਾ ਲਾਉਣ ਦੇ ਦ੍ਰਿਸ਼ਟੀਕੋਣ ਤੋਂ ਪੰਜਾਬੀ ਦੋ ਹਿੱਸਿਆ ਵਿਚ ਪਾਟੇ ਹੋਏ ਹਨ : ਮੂਲਵਾਦੀ ਪੰਜਾਬੀ ਭੁੱਲ ਕੇ ਵੀ ਤੜਕਾ ਨਹੀਂ ਲਾਉਂਦੇ ਤੇ ਉਦਾਰਵਾਦੀ ਭੁੱਲ ਕੇ ਵੀ ਤੜਕਾ ਲਾਉਂਦੇ ਹਨ।

ਪਹਿਲੀਆਂ ਵਿਚ ਦਾਤੀ ਨਾਲ ਚੀਰੇ ਸਾਗ ਨੂੰ ਤੌੜੀ ਵਿਚ ਪਾਕੇ ਭੜੋਲੀ ਵਿਚ ਪਾਥੀਆਂ ਦੇ ਮੱਠੇ ਸੇਕ ਨਾਲ ਰਿੰਨ੍ਹਿਆਂ ਜਾਂਦਾ ਸੀ। ਤੌੜੀ ਦੀ ਮਿੱਟੀ ਅਤੇ ਇਸਦੀਆਂ ਤੇੜਾਂ ਵਿਚ ਫਸੇ ਪੁਰਾਣੇ ਸਾਗ ਦੇ ਅੰਸ਼ਾਂ ਦੀ ਹਮਕ ਇਸਦੇ ਜ਼ਾਇਕੇ ਨੂੰ ਧਰਤੀ ਦੀ ਵਾਸ਼ਨਾ ਨਾਲ ਸਮਰਿਧ ਕਰ ਦਿੰਦੇ ਸਨ ਜਿਸ 'ਤੇ ਪੰਜਾਬੀ ਸ਼ਖਸ ਲਟਬੌਰਾ ਹੋਇਆ ਰਹਿੰਦਾ ਸੀ। ਅੱਜ ਪਰੈਸ਼ਰ ਕੁੱਕਰਾਂ ਵਿਚ ਬਣਦੇ ਸਾਗ ਵਿਚੋਂ ਮਿੱਟੀ ਦੀ ਇਹ ਭਿੰਨੀ ਭਿੰਨੀ ਖੁਸ਼ਬੂ ਗਾਇਬ ਹੋ ਗਈ ਹੈ। ਪੁਰਾਣੇ, ਅਜੇ ਤਕ ਜਿਉਂਦੇ ਬਜ਼ੁਰਗਾਂ ਲਈ ਤੌੜੀ ਦਾ ਹੇਰਵਾ ਉਨ੍ਹਾਂ ਦੀ ਜ਼ਿੰਦਗੀ ਦਾ ਇਕ ਘੋਰ ਦੁਖਾਂਤ ਹੈ ਤੇ ਜਿਸਨੂੰ ਯਾਦ ਕਰਕੇ ਉਹ ਅੱਖਾਂ ਸੇਜਲ ਕਰ ਲੈਂਦੇ ਹਨ।

ਜਿਵੇਂ ਕਿ ਪਹਿਲਾਂ ਦੱਸਿਆ ਜਾ ਚੁੱਕਾ ਹੈ, ਮੱਕੀ ਦਾ ਅੱਲਣ ਪੰਜਾਬੀ ਸਾਗ ਦਾ ਇਕ ਅਨਿੱਖੜ ਅੰਗ ਹੈ। ਇਤਿਹਾਸ ਦੱਸਦਾ ਹੈ ਕਿ ਜਦ ਪਹਿਲਾਂ ਪਹਿਲਾਂ ਮੱਕੀ ਪੰਜਾਬ ਵਿਚ ਆਈ ਤਾਂ ਕਣਕ-ਖਾਣੇ ਪੰਜਾਬੀਆਂ ਨੂੰ ਪਤਾ ਨਹੀਂ ਸੀ ਲਗਦਾ ਕਿ ਇਸਦੀ ਰੋਟੀ ਕਿਵੇਂ ਬਣਾਈ ਜਾਵੇ ਕਿਉਂਕਿ ਇਹ ਕਣਕ ਵਾਂਗ ਨਾਂ ਤਾਂ ਵੇਲ ਹੁੰਦੀ ਸੀ ਤੇ ਨਾਂ ਹੀ ਜਿੜਦੀ ਸੀ। ਸੋ ਉਨ੍ਹਾਂ ਇਸ ਨੂੰ ਸਾਗ ਵਿਚ ਪਾ ਕੇ ਤੇ ਪਕਾ ਕੇ ਖਾਣਾ ਸ਼ੁਰੂ ਕਰ ਦਿੱਤਾ। ਬੱਸ ਏਥੇ ਹੀ ਪੰਜਾਬੀ ਸਾਗ ਰ੍ਹਿੰਨਣ ਦੀ ਕਰੀਦ ਨੂੰ ਨਵੀਂ ਦਿਸ਼ਾ ਤੇ ਦਸ਼ਾ ਪ੍ਰਦਾਨ ਹੋ ਗਈ। ਸੰਸਾਰ ਭਰ ਦੀ ਰਸੋਈ ਕਲਾ ਵਿਚ ਚੀਰਨ, ਅੱਲਣ, ਘੋਟਣ ਤੇ ਸਲਿੱਜਣ ਦੇ ਨਵੇਂ ਸੰਕਲਪਾਂ ਨੇ ਜਨਮ ਲਿਆ। ਘੋਟਣੀ ਨਾਂ ਦਾ ਇਕ ਨਵਾਂ ਉਪਕਰਣ ਵੀ ਈਜਾਦ ਕੀਤਾ ਗਿਆ। ਪਰ ਨਾਲ ਦੀ ਨਾਲ ਮੱਕੀ ਦੀ ਰੋਟੀ ਪਕਾਉਣ ਦੇ ਤਜਰਬੇ ਵੀ ਹੁੰਦੇ ਰਹੇ। ਆਖਰ ਪੰਜਾਬੀਆਂ ਦੀ ਮਿਹਨਤ ਨੂੰ ਬੂਰ ਪਿਆ ਤੇ ਉਹ ਚਾਪੜ ਵਰਗੀ ਮੋਟੀ ਠੁੱਲ੍ਹੀ ਰੋਟੀ ਤਿਆਰ ਕਰਨ ਵਿਚ ਸਫਲ ਹੋ ਗਏ। ਹੁਣ ਮੱਕੀ ਦੇ ਅੱਲਣ ਵਾਲੇ ਸਾਗ ਨਾਲ ਮੱਕੀ ਦੀ ਰੋਟੀ ਖਾਧੀ ਜਾਣ ਲੱਗ ਪਈ ਤੇ ਇਹ ਇਕ ਪੱਕਾ ਤੇ ਅਟੁੱਟ ਮੇਲ ਬਣ ਗਿਆ। ਇਸ ਜਟਿਲ ਫਾਰਮੂਲੇ ਨਾਲ ਤਿਆਰ ਹੋਏ ਸਾਗ ਦੇ ਸੱਭੇ ਗੁਣ ਉਜਾਗਰ ਕਰਨ ਤੇ ਨਾਸ਼ ਹੋਈ ਪੌਸ਼ਟਿਕਤਾ ਮੁੜ ਬਹਾਲ ਕਰਨ ਲਈ ਮੱਖਣ ਦੇ ਪੇੜੇ ਦੀ ਵਰਤੋਂ ਕੀਤੀ ਜਾਣ ਲੱਗੀ। ਫਿਰ ਲੱਸੀ ਦੇ ਛੰਨੇ ਨਾਲ ਇਕ ਐਸਾ ਲਾਸਾਨੀ ਪਰੋਸਾ ਤਿਆਰ ਹੋ ਗਿਆ ਜਿਸ ਵਿਚ ਪੰਜਾਬੀ ਪ੍ਰਤਿਭਾ, ਮਿਹਨਤ, ਸਿਰੜ ਅਤੇ ਸੁਹਜ ਦੇ ਗੁਣ ਮੂੰਹੋਂ ਬੋਲਦੇ ਹਨ। ਸਥੂਲ ਤੇ ਸ਼ਕਤੀ ਭਰਪੂਰ ਇਸ ਭੋਜਨ ਨੇ ਉਦਰ- ਪੂਰਤੀ ਤੋਂ ਇਲਾਵਾ ਪੰਜਾਬੀਆਂ ਨੂੰ ਇਕ ਸੂਖਮ ਨਸ਼ਾ ਵੀ ਦੇਣਾ ਸ਼ੁਰੂ ਕਰ ਦਿੱਤਾ ਜਿਸ ਲਈ ਢੁਕਵਾਂ ਸ਼ਬਦ ਘੂਕੀ ਵਰਤਿਆ ਜਾਣ ਲੱਗਾ। ਇਸ ਗੱਲ ਵਿਚ ਕੋਈ ਹੈਰਾਨੀ ਨਹੀਂ ਕਿ ਪੰਜਾਬੀਆਂ ਵਿਚ ਨਸ਼ੇ ਦੀ ਬਾਣ ਇਸ ਪ੍ਰਕਾਰ ਦੇ ਭੋਜਨ ਵਿਚੋਂ ਪ੍ਰਾਪਤ ਘੂਕੀ ਨੇ ਪਾਈ ਜੋ ਬਾਅਦ ਵਿਚ ਸ਼ਰਾਬ ਪੀਣ ਦੀ ਭੈੜੀ ਲੱਤ ਵਿਚ ਪ੍ਰਗਟ ਹੋਈ। ਸਾਗ ਦੇ ਲੋਭ, ਮੋਹ, ਹੰਕਾਰ ਨੇ ਪੰਜਾਬੀ ਜੱਟ ਵਿਚੋਂ ਪਰਾਈ ਇਸਤਰੀ ਦੇ ਹੁਸਨ ਤੇ ਨਖਰੇ ਨੂੰ ਮਾਨਣ ਦੀ ਯੋਗਤਾ ਦਾ ਬੁਰੀ ਤਰਾਂ ਨਿਕਾਸ ਕਰ ਦਿੱਤਾ ਤੇ ਉਹ ਕੁਲੱਕੜ ਤੇ ਬੇਰਸੀਆ ਇਨਸਾਨ ਬਣ ਕੇ ਰਹਿ ਗਿਆ; ਤਾਂ ਹੀ ਤਾਂ ਆਪਣੇ ਖੇਤ ਵਿਚ ਸਾਗ ਤੋੜਨ ਆਈ ਕਿਸੇ ਨਾਰ ਨੂੰ ਭਜਾਉਣ ਦੇ ਇਰਾਦੇ ਨਾਲ ਉਹ ਕਹਿ ਉਠਦਾ ਹੈ:

ਕਿਹੜੀ ਏਂ ਤੂੰ ਸਾਗ ਤੋੜਦੀ
ਹੱਥ ਸੋਚ ਕੇ ਗੰਦਲ ਨੂੰ ਪਾਈਂ...

ਜਦ ਅਸੀਂ ਪਹਿਲਾਂ ਪਹਿਲਾਂ ਅਮਰੀਕਾ ਵਿਚ ਅਪਾਰਟਮੈਂਟ ਲਿਆ ਤਾਂ ਘਰ ਅੰਦਰ ਵੜਨ ਲੱਗਿਆਂ ਸਾਨੂੰ ਫ਼ਰੰਟ 'ਤੇ ਬਾਥੂ ਦੇ ਜਾੜੇ ਉੱਗੇ ਦਿਖਾਈ ਦਿੱਤੇ। ਮੇਰੀ ਜ਼ਨਾਨੀ ਦੀਆਂ ਤਾਂ ਵੜਾਛਾਂ ਖਿੜ ਗਈਆਂ, ਮਾਨੋ ਪੰਜਾਬ ਸਾਡੇ ਮੂਹਰੇ ਵਿਛਿਆ ਪਿਆ ਸੀ। ਅਮਰੀਕਾ ਨੇ ਮੇਰੀ ਤ੍ਰੀਮਤ ਦਾ 50% ਦਿਲ ਇਸ ਬਾਥੂ ਕਰਕੇ ਜਿੱਤ ਲਿਆ। ਉਸਨੇ ਮਨ ਹੀ ਮਨ ਵਿਚ ਮਨ ਬਣਾਇਆ ਕਿ ਕੁਝ ਦਿਨਾਂ ਪਿੱਛੋਂ ਜਦ ਇਹ ਬਾਥੂ ਹੋਰ ਵੱਡਾ ਹੋ ਜਾਵੇਗਾ ਤਾਂ ਉਹ ਇਸ ਦੀ ਸਾਗ ਵਿਚ ਖੁਲ੍ਹ ਕੇ ਵਰਤੋਂ ਕਰੇਗੀ। ਫਿਰ ਕੀ ਸੀ, ਬਾਥੂ ਨੇ ਤਾਂ ਛਾਲਾਂ ਚੁੱਕ ਲਈਆਂ, ਅਮਰੀਕੀ ਬੰਦਿਆਂ ਵਾਂਗ ਮੱਲ ਕੇ ਘਰ ਅੱਗੇ ਲਹਿਰ ਬਹਿਰ ਕਰ ਦਿੱਤੀ। ਇਸ ਦੌਰਾਨ ਇਕ ਦਿਨ ਸਾਡੇ ਘਰ ਇਕ ਲਿਖਤੀ ਨੋਟਿਸ ਆ ਗਿਆ ਜਿਸ ਨੂੰ ਅਸੀਂ ਪੜ੍ਹਨਾਂ ਗਵਾਰਾ ਨਾ ਸਮਝਿਆ। ਤੀਜੇ ਚੌਥੇ ਦਿਨ ਜਦ ਮੈਂ ਕੰਮ ਤੋਂ ਆਇਆ ਤਾਂ ਦੇਖਿਆ ਕਿ ਇਕ ਕਚੂਚ ਹੋਇਆ ਮੇਨਟੇਨੈਂਸ ਦਾ ਆਦਮੀ ਇਸ ਬਾਥੂ ਦੀ



ਬੰਬੀ ਖੇਤੀ ਨੂੰ ਜੜੋਂ ਵੱਢ ਰਿਹਾ ਸੀ। ਉਹ ਮੇਰੇ ਵੱਲ ਕੌੜ ਕੌੜ ਝਾਕ ਰਿਹਾ ਸੀ। ਬਾਥੂ ਦੇ ਘਾਣ 'ਤੇ ਇਸ ਨੂੰ ਵੱਢ ਰਹੇ ਬੰਦੇ ਦੀਆਂ ਕਹਿਰਵਾਨ ਨਜ਼ਰਾਂ ਤੋਂ ਔਖਾ ਹੋਇਆ ਮੈਂ ਫਟਾ ਫਟ ਅੰਦਰ ਜਾ ਵੜਿਆ। ਦਰਵਾਜ਼ੇ ਦੇ ਕੋਲੇ ਹੀ ਮੈਨੂੰ ਇਕ ਕਾਗਜ਼ ਦਾ ਪੁਰਜ਼ਾ ਦਿਖਾਈ ਦਿੱਤਾ। ਇਸ ਨੂੰ ਕੰਬਦੇ ਹੋਏ ਹੱਥਾਂ ਨਾਲ ਚੁੱਕਕੇ ਮੈਂ ਪੜ੍ਹਨ ਲੱਗਾ,"ਤੁਸੀਂ ਸਾਡੀ ਚਿਤਾਵਨੀ ਦੇ ਬਾਵਜੂਦ ਆਪਣੇ ਘਰ ਅੱਗਿਉਂ ਨਦੀਨ ਪੁੱਟ ਕੇ ਫੁੱਲ ਨਹੀਂ ਉਗਾਏ। ਤੁਹਾਨੂੰ 50 ਡਾਲਰ ਜੁਰਮਾਨਾ ਕੀਤਾ ਜਾਂਦਾ ਹੈ। ਅੱਗੇ ਤੋਂ ਅਜਿਹਾ ਹੋਇਆ ਤਾਂ ਅਸੀਂ ਤੁਹਾਨੂੰ ਨਿਯਮਾਂ ਅਨੁਸਾਰ ਬੇਦਖਲ ਕਰਨ ਲਈ ਮਜਬੂਰ ਹੋਵਾਂਗੇ।" ਅਜੇ ਅਮਰੀਕੀ ਕਮਾਈ ਦੇ ਪਹਿਲੇ ਹਫ਼ਤੇ ਦਾ ਪੇ-ਚੈੱਕ ਵੀ ਨਹੀਂ ਸੀ ਹਥਿਆਇਆ, ਮੈਂ ਪੰਜਾਹਾਂ ਨੂੰ ਪੰਤਾਲੀਆਂ ਨਾਲ ਗੁਣਾਂ ਕਰਕੇ ਬੇਹੋਸ਼ ਹੋ ਗਿਆ।

ਗੱਲ ਹੋ ਰਹੀ ਸੀ ਸਾਗ ਤੇ ਮੱਕੀ ਦੇ ਬੇਜੋੜ ਮੇਲ ਦੀ ਅਤੇ ਇਸ ਭੋਜਨ ਦੇ ਪੰਜਾਬੀ ਸਭਿਆਚਾਰ ਦੇ ਉਘੜਵੇਂ ਨਕਸ਼ ਹੋਣ ਦੀ। ਐਪਰ ਇਤਿਹਾਸ ਦੀਆਂ ਪੋਥੀਆਂ ਕੁਝ ਹੋਰ ਹੀ ਕਹਾਣੀ ਦੱਸਦੀਆਂ ਹਨ। ਅਖੇ ਜੀ ਮੱਕੀ ਤਾਂ ਸਾਡੇ ਦੇਸ਼ ਦੀ ਜੱਦੀ ਫਸਲ ਹੀ ਨਹੀਂ ਤੇ ਇਸ ਨੂੰ ਤਾਂ ਏਧਰ ਦਰਾਮਦ ਹੋਈ ਨੂੰ ਦੋ ਸਦੀਆਂ ਤੋਂ ਵੱਧ ਦਾ ਸਮਾਂ ਨਹੀਂ ਹੋਇਆ। ਜੇ ਮੱਕੀ ਹੀ ਸਾਡੀ ਨਹੀਂ ਹੈ ਤਾਂ ਫਿਰ ਇਸ ਦੇ ਅੱਲਣ ਬਿਨਾਂ ਪੰਜਾਬੀ ਸਾਗ ਕਾਹਦਾ। ਇਹ ਤਾਂ ਫਿਰ ਹਰੇ ਪੱਤਿਆਂ ਦੀ ਭੁਰਜੀ ਹੋਈ, ਜਮਨਾ ਪਾਰਲੇ ਭਾਰਤ ਦਾ ਖਾਜਾ। ਇਤਿਹਾਸ ਪੜ੍ਹ ਕੇ ਮੈਂ ਕਾਲਜਾ ਫੜ ਲਿਆ ਤੇ ਯਾਦ ਕਰਨ ਲੱਗ ਪਿਆ ਕਿ ਪੰਜਾਬੀ ਵਿਚ ਮੱਕੀ ਸੰਬੰਧੀ ਕੋਈ ਮੁਹਾਵਰਾ ਲੱਭਾਂ ਪਰ ਵਿਅਰਥ। ਦੂਜੇ ਪਾਸੇ ਕਣਕ, ਛੋਲੇ, ਬਾਜਰਾ, ਚੌਲਾਂ ਨਾਲ ਸਾਡਾ ਲੋਕ ਸਾਹਿਤ ਨੱਕੋ ਨੱਕ ਭਰਿਆ ਪਿਆ ਹੈ। ਮੈਨੂੰ ਪੰਜਾਬੀਅਤ ਦੀ ਜ਼ਮੀਨ ਖਿਸਕਦੀ ਪ੍ਰਤੀਤ ਹੋਈ। ਕੋਸ਼ ਦੇਖੇ ਪਤਾ ਲੱਗਾ, ਮੱਕੀ ਸ਼ਬਦ ਸਾਡਾ ਨਹੀਂ, ਗੁਰਬਾਣੀ 'ਤੇ ਨਜ਼ਰ ਦੁੜਾਈ ਮੱਕੀ ਸ਼ਬਦ ਇਕ ਵਾਰੀ ਵੀ ਨਹੀਂ ਆਇਆ, ਸਾਗ ਦੋ ਵਾਰੀ ਵਰਤਿਆ ਗਿਆ ਹੈ ਪਰ ਉਹ ਵੀ ਹਰੇ ਪੱਤਿਆਂ ਦੇ ਅਰਥਾਂ ਵਿਚ। ਗੁਰੂ ਨਾਨਕ ਸਾਹਿਬ ਫਰਮਾਉਂਦੇ ਹਨ:

ਕਉਣੁ ਮਾਸੁ ਕਉਣੁ ਸਾਗੁ ਕਹਾਵੈ ਕਿਸੁ ਮਹਿ ਪਾਪ ਸਮਾਣੇ

ਪਰ ਕਬੀਰ ਸਾਹਿਬ ਦੀ ਤੁਕ ਤੋਂ ਸਾਗ ਦੇ ਇਕ ਘਟੀਆ ਭੁਰਜੀਨੁਮਾ ਚੀਜ਼ ਹੋਣ ਦਾ ਪ੍ਰਮਾਣ ਮਿਲਦਾ ਹੈ:

ਖੀਰ ਸਮਾਨਿ ਸਾਗੁ ਮੈ ਪਾਇਆ ਗੁਨ ਗਾਵਤ ਰੈਨਿ ਬਿਹਾਨੀ

ਅਰਥਾਤ ਪਰਮਾਤਮਾ ਦੇ ਦਿਨ ਰਾਤ ਗੁਣ ਗਾਉਂਦਿਆਂ ਮੈਂ ਬੇਸੁਆਦੇ ਸਾਗ ਨੂੰ ਵੀ ਖੀਰ ਸਮਝ ਕੇ ਖਾ ਲਿਆ ।

ਮਹਾਂਪੁਰਸ਼ਾਂ ਤੋਂ ਪੁੱਛਣ 'ਤੇ ਪਤਾ ਲੱਗਾ ਕਿ ਮੱਕੀ ਤਾਂ ਸਭ ਤੋਂ ਪਹਿਲਾਂ ਅਮਰੀਕਾ ਮਹਾਂਦੀਪ ਵਿਚ ਹੀ ਪਾਈ ਗਈ ਤੇ ਸੋਲ੍ਹਵੀਂ ਸਦੀ ਵਿਚ ਯੂਰਪੀਅਨ ਨੌਆਬਾਦਕਾਰ ਜਦ ਏਥੇ ਆਏ ਤਾਂ ਉਹ ਮੱਕੀ ਨੂੰ ਪਹਿਲੀ ਵਾਰ ਆਪਣੇ ਯੂਰਪੀ ਦੇਸ਼ਾਂ 'ਚ ਲੈ ਕੇ ਗਏ। ਇਸ ਤਰ੍ਹਾਂ ਭਾਰਤ ਵਿਚ ਪੁੱਜਦਿਆਂ ਇਸ ਨੇ ਕਾਫ਼ੀ ਦੇਰ ਕਰ ਦਿੱਤੀ। ਗੁਰੂ ਨਾਨਕ ਦੇਵ ਜੀ ਦੇ ਜੋਤੀ ਜੋਤ ਸਮਾਉਣ ਤੋਂ ਢੇਰ ਚਿਰ ਪਿੱਛੋਂ ਮੱਕੀ ਪੰਜਾਬ ਵਿਚ ਪੁੱਜੀ। ਇਸਦਾ ਭਾਵ ਹੈ ਕਿ ਪੰਜਾਬੀ ਕੌਮੀਅਤ ਦੇ ਪਿਤਾਮਾ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਮੱਕੀ ਨਹੀਂ ਸੀ ਖਾਧੀ ਤੇ ਜੇ ਮੱਕੀ ਨਹੀਂ ਸੀ ਖਾਧੀ ਤਾਂ ਮੱਕੀ ਦੇ ਅੱਲਣ ਵਾਲਾ ਸਾਗ ਕਿਧਰੋਂ ਖਾਣਾ ਸੀ। ਹਾਂ, ਉਨ੍ਹਾਂ ਨੇ ਮਲਿਕ ਭਾਗੋ ਦੇ ਛੱਤੀ ਪਦਾਰਥ ਠੁਕਰਾ ਕੇ ਭਾਈ ਲਾਲੋ ਦੀ ਕੋਧਰੇ ਦੀ ਰੋਟੀ ਜ਼ਰੂਰ ਖਾਧੀ ਸੀ ਤੇ ਕੋਧਰਾ ਮੱਕੀ ਨਹੀਂ ਇਕ ਘਟੀਆ ਕਿਸਮ ਦਾ ਬਾਜਰਾ ਹੈ।

ਅਸੀਂ ਪੰਜਾਬੀ ਮੱਕੀ ਨੂੰ ਆਪਣੀ ਜੱਦੀ ਪੁਸ਼ਤੀ ਚੀਜ਼ ਸਮਝੀ ਬੈਠੇ ਹਾਂ ਤੇ ਆਪਣੇ ਸਭਿਆਚਾਰ ਦੀ ਪ੍ਰਾਪਤੀ ਦਾ ਚਰਮ ਬਿੰਦੂ। ਜਦ ਮੱਕੀ ਪੰਜਾਬ ਵਿਚ ਆਈ ਤਾਂ ਸਾਡੇ ਕੋਲ ਇਸ ਨਵੇਂ ਅੰਨ ਵਾਸਤੇ ਸ਼ਬਦ ਨਹੀਂ ਸੀ। ਅਸੀਂ ਚਰ੍ਹੀ ਲਈ ਵਰਤੇ ਜਾਂਦੇ ਸ਼ਬਦ ਜਵਾਰ ਤੋਂ ਹੀ ਕੰਮ ਸਾਰਿਆ। ਦੁਆਬੇ ਤੇ ਹੋਰ ਕਈ ਇਲਾਕਿਆਂ ਵਿਚ ਅਜੇ ਵੀ ਮੱਕੀ ਨੂੰ ਜਵਾਰ ਹੀ ਕਿਹਾ ਜਾਂਦਾ ਹੈ। ਪਰ ਮੱਕੀ ਦੇ ਆਉਣ ਨਾਲ ਪੰਜਾਬ ਵਿਚ ਅੰਨ ਦਾ ਇਨਕਲਾਬ ਆ ਗਿਆ। ਪੰਜਾਬ ਵਿਚ ਹਾੜੀ ਸੌਣੀ ਦੋ ਫਸਲਾਂ ਹੋਣ ਲੱਗ ਪਈਆਂ ਤੇ ਸਾਡੀ ਜਨਸੰਖਿਆ ਵਿਚ ਢੇਰ ਵਾਧਾ ਹੋ ਗਿਆ। ਪਰ ਬਖੁੱਟਰੀ ਮੱਕੀ ਕਿਹੜੇ ਵੇਲੇ ਪੰਜਾਬੇ ਆਈ ਤੇ ਕਿਹੜੇ ਵੇਲੇ ਚਲੀ ਵੀ ਗਈ। ਪੰਜਾਬੀਆਂ ਨੇ ਤਾਂ ਅਜੇ ਇਸ ਨੂੰ ਅਪਣਾਇਆ ਹੀ ਸੀ ਤੇ ਅਜੇ ਰੀਝਾਂ ਵੀ ਪੂਰੀਆਂ ਨਹੀਂ ਸੀ ਕੀਤੀਆਂ ਪਰ ਇਹ ਦਗ਼ਾ ਦੇ ਗਈ। ਮੇਰੇ ਦੇਖਦੇ ਦੇਖਦੇ ਪੰਜਾਬ ਵਿਚ ਨਕਦੀ ਫਸਲ ਝੋਨਾ ਆ ਗਿਆ ਤੇ ਮੱਕੀ ਦਾ ਮੱਕੂ ਬੱਝ ਗਿਆ। ਇਹ ਹਾਲ ਹੈ ਸਾਡੇ ਕੌਮੀ ਖਾਣੇ ਦਾ। ਅਮਰੀਕਾ ਵਿਚ ਰਹਿੰਦੇ ਪੰਜਾਬੀ ਕੁਝ ਧਰਵਾਸਾ ਲੈ ਸਕਦੇ ਹਨ ਕਿ ਏਥੇ ਮੱਕੀ ਬਥੇਰੀ ਹੈ ਪਰ ਏਥੇ ਦੀ ਨਵੀਂ ਪੰਜਾਬੀ ਪਨੀਰੀ ਸਾਗ ਤੋਂ ਇਵੇਂ

ਭੱਜਦੀ ਹੈ ਜਿਵੇਂ ਧੁਣਖੀ ਤੋਂ ਕਾਂ। ਇਸ ਪਨੀਰੀ ਤੋਂ ਡਰਦੇ ਸਾਗ ਦੇ ਸ਼ੌਕੀਨ ਸਾਗ ਨੂੰ ਗਰਾਜ ਵਿਚ ਧਰਨ ਲੱਗ ਪਏ ਹਨ। ਫਿਰ ਵੀ ਇਹ ਜੁਆਕ ਘਰ ਵਿਚ ਸਾਗ ਰਿਝਦਾ ਹੋਵੇ ਤਾਂ ਇਸਦੀਆਂ ਲਪਟਾਂ ਨੂੰ ਆਪਣੇ ਸਰੀਰ ਨਾਲ ਨਹੀਂ ਲੱਗਣ ਦੇਂਦੇ ਤੇ ਦੁਆਲੇ ਚਾਦਰ ਲਪੇਟ ਲੈਂਦੇ ਹਨ। ਮੇਰੀ ਗੱਲ ਪੱਲੇ ਬੰਨ੍ਹ ਲਓ : ਸਾਗ ਖਾਓ ਪਰ ਗੋਰਾ-ਜਗਤ ਤੋਂ ਲੁਕਾ ਕੇ ਤੇ ਆਪਣੀ ਬੁਕੱਲ ਵਿਚ ਵਾੜ ਕੇ। ਚਾਂਭਲੇ ਹੋਏ ਕਦੇ ਭੁੱਲ ਕੇ ਵੀ ਆਪਣੇ ਅੰਗਰੇਜ਼ ਬੌਸ ਨੂੰ ਸਾਗ ਦਾ ਸੁਆਦ ਨਾ ਦਿਖਾਉਣ ਲੱਗ ਪਿਓ, ਨਹੀਂ ਤਾਂ ਫ਼ਾਇਰ ਹੋਣ ਦਾ ਤੁਸੀਂ ਆਪ ਹੀ ਸਮਾਨ ਤਿਆਰ ਕਰ ਲਿਆ ਹੈ।

ਪੰਜਾਬੀਆਂ ਦੇ ਸਾਗ ਦਾ ਪੋਲ ਖੁਲ੍ਹ ਚੁੱਕਾ ਹੈ ਪਰ ਇਹ ਇਸ ਤੋਂ ਟਲਣ ਵਾਲੇ ਨਹੀਂ ਕਿਉਂਕਿ ਸਾਗ ਇਨ੍ਹਾਂ ਦੀ ਹਿਯਾਤੀ ਦਾ ਹਿੱਸਾ ਬਣ ਚੁੱਕਾ ਹੈ, ਇਨ੍ਹਾਂ ਦੇ ਹੱਡਾਂ ਵਿਚ ਰਚ ਚੁੱਕਾ ਹੈ। ਜੇ ਸਾਗ ਵੀ ਗਿਆ ਤਾਂ ਫਿਰ ਪੰਜਾਬੀਆਂ ਦੇ ਪੱਲੇ ਕੀ ਰਹਿ ਗਿਆ। ਸਿਡਨੀ ਤੋਂ ਸਿਆਟਲ ਤਕ ਤੇ ਡੈਨਮਾਰਕ ਤੋ ਮਲਾਇਆ ਤਕ ਸਾਗ ਦੀ ਗੰਧ ਪੰਜਾਬੀਆਂ ਨੇ ਦੁਨੀਆ ਦੇ ਕੋਨੇ ਕੋਨੇ ਵਿਚ ਫੈਲਾਈ ਹੋਈ ਹੈ।

1997 ਦੀ ਗੱਲ ਹੈ। ਪਹਿਲੀ ਵਾਰੀ ਮੇਰਾ ਭਾਰਤ ਛੱਡਕੇ ਬਾਹਰ ਘੁੰਮਣ ਦਾ ਜੁਗਾੜ ਬਣਿਆ। ਮੇਰੇ ਨਾਨਕੇ ਸਮਝੋ ਇੰਗਲੈਂਡ ਵਿਚ ਹਨ, ਚਾਰੇ ਮਾਮੇ ਤੇ ਅੱਗੇ ਉਨ੍ਹਾਂ ਦੇ ਕੋੜਮੇ। ਮੇਰੇ ਮਾਮੇ ਦੀ ਏਧਰ ਜੰਮੀ ਪਲੀ ਇਕ ਲੜਕੀ ਲੰਡਨ ਵਿਚ ਰਹਿੰਦੀ ਹੈ। ਉਹੋ ਮੈਨੂੰ ਹੀਥਰੋ ਏਅਰ ਪੋਰਟ ਤੋਂ ਲੈਣ ਆਈ। ਘਰ ਜਾਂਦਿਆਂ ਨੂੰ ਸ਼ਾਮ ਹੋ ਗਈ ਤੇ ਰੋਟੀ ਦਾ ਵੇਲਾ। ਥੋੜ੍ਹੀ ਬੀਅਰ ਛਕਣ ਪਿੱਛੋਂ ਖਾਣਾ ਲੱਗ ਗਿਆ: ਮੱਕੀ ਦੀਆ ਰੋਟੀਆਂ ਤੇ ਸਾਗ ਦਾ ਡੌਂਗਾ; ਉਪਰ ਪੀਲੇ ਮੱਖਣ ਦੀ ਗੁੱਲ ਜਿੱਡੀ ਟਿੱਕੀ ਪੰਘਰ ਰਹੀ ਸੀ। ਲਾਗੇ ਨਿੱਕੀਆਂ ਨਿੱਕੀਆਂ ਪਲੇਟੀਆਂ ਵਿਚ ਅਚਾਰ ਤੇ ਬੇਹਾ ਨਿਕ ਸੁਕ ਪਿਆ ਸੀ। ਭੈਣ ਕਹਿੰਦੀ ਅੱਜ ਤੁਹਾਡੇ ਆਉਣ ਦੀ ਖੁਸ਼ੀ ਵਿਚ ਸਪੈਸ਼ਲ ਸਾਗ ਬਣਾਇਆ ਹੈ। ਮੈਂ ਹੇਠ ਉਤਾਂਹ ਝਾਕਾਂ, ਸਪੈਸ਼ਲ ਸਾਗ ਕੀ ਹੁੰਦਾ ਹੈ? ਸ਼ਾਇਦ ਇਸ ਵਿਚ ਬੀਫ਼ ਦੇ ਟੁਕੜੇ ਪਾਏ ਹੋਣਗੇ। ਪਰ ਸਾਗ ਤਾਂ ਸਾਗ ਹੈ। ਚਾਹੇ ਪੰਜਾਬ ਦਾ, ਚਾਹੇ ਲੰਡਨ ਦਾ, ਚਾਹੇ ਟੋਰੰਟੋ ਦਾ। ਚੂਲੀ ਕੁ ਬੀਅਰ ਤੇ ਪਲੇਟਾ-ਭਰ ਸਾਗ ਨਾਲ ਖ਼ੂਬ ਢਿੱਡ ਤੂੜ ਹੋ ਗਿਆ ਤੇ ਮੰਜੇ 'ਤੇ ਡਿਗਦੇ ਸਾਰ ਘੂਕੀ ਸਿਰ ਨੂੰ ਚੜ੍ਹਨ ਲੱਗੀ। ਭੈਣ ਭਾਰਤ ਦੇ ਰਿਸ਼ਤੇਦਾਰਾਂ ਦਾ ਹਾਲ ਪੁੱਛੇ ਪਰ ਮੇਰੀਆਂ ਅੱਖਾਂ ਅੱਗੇ ਸੂਰ, ਗਾਈਆਂ ਤੇ ਚਿਕਨ ਟਪੂਸੀਆਂ ਮਾਰ ਰਹੇ ਸਨ। ਸਵੇਰੇ ਬਰੇਕਫਾਸਟ ਦਾ ਟਾਈਮ ਹੋਇਆ, ਭੈਣ ਨੇ ਪੁੱਛਿਆ ਬਰੇਕਫਾਸਟ 'ਚ ਕੀ ਲਓਗੇ? ਮੈਂ ਕਿਹਾ ਜੋ ਤੁਸੀਂ ਖਾਓਗੇ। "ਜਦੋਂ ਸਾਗ ਬਣਿਆ ਹੋਵੇ ਅਸੀਂ ਤਾਂ ਇਸ ਤੋਂ ਬਿਨਾਂ ਕੁਝ ਨਹੀਂ ਖਾਂਦੇ,"ਉਹ ਬੋਲੀ। "ਅੱਛਾ", ਮੈਂ ਕਿਹਾ, "ਅੱਜ ਦਾ ਦਿਨ ਤਾਂ ਮੇਰਾ ਅੰਨ ਜਲ ਤੁਹਾਡੇ ਨਾਲ ਹੀ ਰਲਿਆ ਹੋਇਆ ਹੈ।" । ਭੈਣ ਖ਼ੁਸ਼ ਹੋ ਗਈ, "ਮੈਨੂੰ ਪਤਾ ਸੀ, ਆਪਾਂ ਪੰਜਾਬੀ ਸਾਗ ਤੋਂ ਬਿਨਾਂ ਰਹਿ ਨਹੀਂ ਸਕਦੇ।" ਤੇ ਜੋ ਹੋਣਾ ਸੀ ਹੋਇਆ।

ਅਜੇ ਦੁਪਹਿਰਾ ਪਿਆ ਸੀ ਤੇ ਉਸ ਤੋਂ ਬਾਅਦ ਅਸੀਂ ਸਾਰਿਆਂ ਏਥੋਂ ਦੋ ਸੌ ਮੀਲ ਦੂਰ ਆਪਣੇ ਨਾਨਕੇ ਸ਼ਹਿਰ ਨੌਟਿੰਘਮ ਚਲੇ ਜਾਣਾ ਸੀ। ਦੁਪਹਿਰਾ, ਜਿਸ ਨੂੰ ਲੰਚ ਕਹਿੰਦੇ ਹਨ, ਚਰਦਿਆਂ ਹੋਇਆਂ ਚਟਖਾਰੇ ਮਾਰਦੀ ਭੈਣ ਕਹਿ ਰਹੀ ਸੀ, "ਤੜਕੇ ਹੋਏ ਸਾਗ ਦੀ ਨਹੀਂ ਰੀਸ,ਅਜੇ ਤਾਂ ਮੈਂ ਅਦਰਕ ਪਾਉਣਾ ਭੁੱਲ ਗਈ।" ਸਾਗੋ ਸਾਗ ਹੋਇਆ ਲੋਢੇ ਵੇਲੇ ਮੈਂ ਆਪਣੇ ਆਪ ਨੂੰ ਨੌਟਿੰਘਮ ਜਾਣ ਲਈ ਤਿਆਰ ਖੜ੍ਹੀ ਕਾਰ ਵਿਚ ਸੁੱਟ ਲਿਆ। ਅਸੀਂ ਨਾਨਕੇ ਘਰ ਸ਼ਾਮ ਹੁੰਦਿਆਂ ਪਹੁੰਚ ਗਏ। ਜਾਂਦਿਆਂ ਮੈਂ ਦੇਖਿਆ ਰਸੋਈ ਵਿਚ ਮੇਰੀ ਮੋਟੀ ਮਾਮੀ ਤੇ ਉਸ ਤੋਂ ਵੀ ਮੋਟੀ ਉਸਦੀ ਨੂੰਹ ਕਿਸੇ ਚੀਜ਼ ਦੇ ਦੁਆਲੇ ਘੋਲ-ਮਥੋਲਾ ਹੋ ਰਹੀਆਂ ਸਨ। ਉਹ ਦੋ ਜਣੀਆਂ ਸਨ ਪਰ ਅੱਠ ਨੌਂ ਜਣੀਆਂ ਲੱਗ ਰਹੀਆਂ ਸਨ। ਬਿੜਕ ਸੁਣਕੇ ਉਹ ਮੇਰੇ ਵੱਲ ਨੂੰ ਅਹੁਲੀਆਂ। ਉਨ੍ਹਾਂ ਦੇ ਮੱਥੇ, ਟੌਪ ਤੇ ਜੀਨਾਂ 'ਤੇ ਸਾਗ ਦੇ ਛਿੱਟੇ ਪਏ ਹੋਏ ਸਨ। "ਲੈ ਨੀ ਲੈ, ਭਾਣਜਾ ਆ ਗਿਆ, ਸੋਚਿਆ ਸੀ ਤੇਰੇ ਆਉਣ ਤੋਂ ਪਹਿਲਾਂ ਹੀ ਸਾਗ ਘੋਟ ਰੱਖਾਂ, ਪਰ ਇਹ ਨੂੰਹ ਰਾਣੀ ਹੁਣੇ ਕੰਮ ਤੋਂ ਆਈ। ਚੱਲ ਕੋਈ ਨੀ ਤੂੰ ਕਿਹੜਾ ਓਪਰਾ" ਮੈਂ ਸੋਚ ਰਿਹਾ ਸਾਂ ਅਜੇ ਤਾਂ ਮੈਂ ਅਗਲੇ ਦਿਨਾਂ ਵਿਚ ਤਿੰਨ ਮਾਮੀਆਂ ਹੋਰ ਭੁਗਤਾਉਣੀਆਂ ਹਨ, ਦਿਮਾਗ 'ਚ ਕਿਆਸੇ ਸਮੋਕਡ ਬੇਕਨ, ਭੁੰਨੇ ਸਟੇਕ, ਸੋਸੇ, ਯੌਰਕਸ਼ਾਇਰ ਪੁਡਿੰਗ, ਲੈਟਸ ਤੇ ਮੇਅਨੇਜ਼ ਆਦਿ ਪਤਾ ਨਹੀਂ ਇਸ ਜਨਮ ਵਿਚ ਨਸੀਬ ਹੋਣਗੇ ਕਿ ਨਹੀਂ। ○○

[400-M4, Plymouth Rd., Plymouth, MI - 48170 U.S.A.]



# ਪਾਰ-ਗਮਨ, ਵਿਆਪਕਤਾ ਅਤੇ ਗੁਰੂ ਪੰਥ

ਸੁਰਜੀਤ ਹਾਂਸ

ਪਾਰਗਮਨ ਦਾ ਮਤਲਬ ਰੱਬ ਲੋਕ ਤੋਂ 'ਉੱਤੇ' ਹੈ; ਇਹਦੇ ਉਲਟ ਵਿਆਪਕ ਰੱਬ ਲੋਕ 'ਵਿਚ' ਹੁੰਦਾ ਹੈ। ਉਤਲੀਆਂ ਸ਼੍ਰੇਣੀਆਂ ਪਾਰਗਮਨ (transcendence) ਪ੍ਰੇਮੀ ਹੁੰਦੀਆਂ ਹਨ; ਥੱਲੜੇ ਲੋਕਾਂ ਦੀ ਰੁਚੀ (immanence)ਵਿਆਪਕਤਾ ਦੀ ਹੁੰਦੀ ਹੈ।

ਪਾਰਗਮਨ ਪ੍ਰੇਮੀਆਂ ਦੀ ਚਿੰਤਾ ਹੁੰਦੀ ਹੈ ਕਿ ਪਰਮਾਤਮਾ ਦੀ ਵਿਆਪਕਤਾ ਦੇ ਵਾਤਾਵਰਨ ਵਿਚ ਮਾੜੇ ਧੀੜੇ ਵੀ ਰੱਬ ਦੀਆਂ ਗੱਲਾਂ ਕਰਨ ਲੱਗ ਜਾਂਦੇ ਹਨ ਜਿਵੇਂ ਧੰਨਾ ਜੱਟ, ਜਾਂ ਪੇਂਜਾ ਮਨਸੂਰ (ਹੱਲਾਜ ਜਨਮ 922)

ਅਲ-ਅਸ਼'ਰੀ (ਜਨਮ 873) ਅਨੁਸਾਰ ਰੱਬ ਨੇ ਦੁਨੀਆਂ ਸਾਜੀ। ਦੁਨੀਆਂ ਵਿਚ ਬਦੀ ਵੀ ਹੈ। ਇਸ ਕਰਕੇ ਰੱਬ ਬਦੀ ਦਾ ਸਿਰਜਣਹਾਰ ਤਾਂ ਹੈ ਪਰ ਜ਼ੁੰਮੇਵਾਰ ਨਹੀਂ। ਜਿਵੇਂ ਰੱਬ ਨੇ ਗਤੀ ਪੈਦਾ ਕੀਤੀ ਪਰ ਆਪ ਗਤਿਮਾਨ ਨਹੀਂ। ਅਲ-ਅਸ਼'ਰੀ ਦਾ ਮਨੋਰਥ ਰੱਬ ਦੀ ਸਰਵ-ਸ਼ਕਤੀਮਾਨਤਾ ਸਥਾਪਤ ਕਰਨਾ ਹੈ; ਕੋਈ ਚੀਜ਼ ਪੈਦਾ ਕਰਕੇ ਵੀ ਉਹਦਾ ਜ਼ੁੰਮੇਵਾਰ ਨਾ ਹੋਣਾ!

*ਕੁਰਆਨ* ਵਿਚ ਯੂਸਫ਼ ਦੀ ਕਥਾ ਹੈ। ਯੂਸਫ਼ ਦੇ ਆਕਾ ਦੀ ਬੀਵੀ ਨੇ ਉਹਨੂੰ ਨਾਜ਼-ਓ-ਅਦਾ ਸਹਿਤ ਦਾਅਵਤ ਦਿੱਤੀ; ਇਨਕਾਰੀ ਹੋਣ ਦੀ ਸੂਰਤ ਵਿਚ ਉਹਨੂੰ ਕੈਦ ਕਰਾਉਣ ਦੀ ਧਮਕੀ ਸੀ। ਯੂਸਫ ਦਾ ਕਥਨ ਸੀ-'ਰੱਬਾ ਮੈਨੂੰ ਦਾਅਵਤ ਨਾਲੋਂ ਕੈਦ ਚੰਗੀ ਲਗਦੀ ਹੈ।' ਅਲ-ਅਸ਼'ਰੀ ਅਨੁਸਾਰ ਯੂਸਫ਼ ਦੀ ਕੈਦ ਉਹਦੀ ਇੱਛਾ ਅਨੁਸਾਰ ਸੀ, ਕੈਦ ਅਨਿਆਈਂ ਸੀ, ਇਸ ਕਰਕੇ ਬਦੀ ਸੀ। ਉਹਨੇ ਅਜਿਹੀ ਅਵਸਥਾ ਬਣਾਈ ਜਿਹੜੀ ਬਦੀ ਸੀ ਪਰ ਉਹ ਆਪ ਪਾਪੀ ਨਹੀਂ ਸੀ।'

ਯੂਸਫ ਜ਼ੁਲੈਖਾ ਦੀ ਕਹਾਣੀ ਦਾ ਸਾਰਾਂਸ਼ *ਮਹਾਨਕੋਸ਼* ਪੰਨਾ 1010 'ਤੇ ਸੁਲੱਭ ਹੈ। ਮੈਨੂੰ ਲਗਦਾ ਉਪਰੋਕਤ ਵਿਚ ਤਰਕ ਦੀ ਗੜਬੜ ਹੈ। ਜੇ ਯੂਸਫ਼ ਦਾਅਵਤ ਕਬੂਲ ਕਰ ਲੈਂਦਾ ਤਾਂ ਪੁੰਨ ਦੀ ਅਵਸਥਾ ਹੋਣੀ ਸੀ ਪਰ ਉਹਨੇ ਪਾਪੀ ਹੋਣਾ ਸੀ।

ਕੀ ਕੋਈ ਕਹਿ ਸਕਦਾ ਹੈ ਕਿ ਰੱਬ ਨੇ ਸਭ ਕੁਝ ਪੈਦਾ ਕੀਤਾ ਪਰ ਆਪ ਕੁਝ ਨਹੀਂ। ਪਰੋਟੈਸਟੈਂਟ ਕੈਲਵਿਨ (Calvin 1509-64) ਦਾ ਵੀ ਅਜਿਹਾ ਖ਼ਿਆਲ ਹੈ। ਸਾਨੂੰ ਰੱਬ ਦੇ ਮਾਪ-ਦੰਡਾਂ ਦਾ ਪਤਾ ਨਹੀਂ ਹੈ। ਉਹਦੀ ਮਰਜ਼ੀ ਹੈ ਜੋ ਪਾਪੀ ਨੂੰ ਰਹਿਮਤ (grace) ਦੇਵੇ, ਅਤੇ ਭਲੇ ਨੂੰ ਨਰਕ ਭੇਜ ਦੇਵੇ।

ਜੇ ਰੱਬ ਦੀ ਸਮਝ ਨਹੀਂ ਆਉਂਦੀ ਤਾਂ ਸਮਾਜ ਦੀ ਸਮਝ ਕਿੱਥੋਂ ਆਉਣੀ ਹੈ, ਜਾਂ ਇੰਝ ਕਹੋ ਕਿ ਸਮਾਜ ਦੀ ਅਣਸਮਝੀ ਨੇ ਰੱਬ ਨੂੰ ਪਾਰ-ਸਮਝ ਬਣਾ ਦਿੱਤਾ ਸੀ। ਇਹੀ ਗੱਲ ਫ਼ਾਰਸੀ ਅਖਾਣ ਵਿਚ ਮੂੰਹ ਬੋਲਦੀ ਹੈ:

*ਗਰ ਰੋਜ਼ੀ ਬ-ਦਾਨਿਸ਼ ਬਰਫ਼ਜ਼ੂਦੇ*
*ਜ਼ ਨਾਦਾਂ ਤੰਗ-ਤਰ ਰੋਜ਼ੀ ਨਾ ਬੂਦੇ*
*ਚੁਨੀਂ ਰੋਜ਼ੀ ਬ-ਨਾਦਾਂ ਰਸਾਨਦ*
*ਕਿ ਦਾਨਾ ਅੰਦਰਾਂ ਹੈਰਾਂ ਬ-ਮਾਨਦ*

(ਗਰ-ਜੇ; ਬ-ਤੋਂ, ਨਾਲ; ਦਾਨਿਸ਼-ਅਕਲ; ਬਰਫ਼ਜ਼ੂਦੇ-ਵਧਦੀ ਹੁੰਦੀ; 'ਜ਼(ਅਜ਼)-ਤੋਂ'; ਤੰਗਤਰ-ਬਹੁਤ ਤੰਗ; ਬੂਦੇ-ਹੁੰਦੇ, ਚੁਨੀਂ-ਕਿਵੇਂ; ਰਸਾਨਦ-ਭੇਜਦਾ ਹੈ; ਅੰਦਰਾਂ-ਅੰਦਰੋਂ ਅੰਦਰੀ; ਹੈਰਾਂ-ਹੈਰਾਨ; ਬ-ਮਾਨਦ-ਹੁੰਦੇ ਹਨ)

ਜੇ ਕਿਤੇ ਰੋਜ਼ੀ ਅਕਲ ਅਨੁਸਾਰ ਮਿਲਦੀ ਹੁੰਦੀ ਤਾਂ ਬੇਸਮਝ ਬੰਦਿਆਂ ਨੇ ਬਹੁਤ ਤੰਗ ਹੋਣਾ ਸੀ। ਰੱਬ ਬੇ-ਸਮਝ ਬੰਦਿਆਂ ਨੂੰ ਕਿਵੇਂ ਰੋਜ਼ੀ ਪਹੁੰਚਾਉਂਦਾ ਹੈ - ਸਵਾਲ ਦੀ ਸਿਆਣਿਆਂ ਨੂੰ ਅੰਦਰੋਂ-ਅੰਦਰੀ ਹੈਰਾਨੀ ਲੱਗੀ ਰਹਿੰਦੀ ਹੈ।

ਵਿਆਪਕਤਾ ਦੇ ਮਾਲੀ (champion) ਸੂਫ਼ੀ ਹਨ। ਵਹਿਦਤ-ਉਲ ਵਜੂਦ। ਵਾਹਦ = ਇਕ, ਰੱਬ ਦੀ 'ਏਕਤਾ' ਪ੍ਰਕਿਰਤੀ ਦੇ ਵਜੂਦ (ਹੋਂਦ) 'ਚ ਹੈ। ਸੂਫ਼ੀ ਭਾਵੁਕਤਾ ਪ੍ਰਸਿੱਧ ਹੈ, ਸ਼ੇਖ਼ ਫ਼ਰੀਦ ਹੀ ਲੈ ਲਉ। ਇਨੀ ਨਿਕੀ ਜੰਘੀਐ...' ਰੱਬ ਬੰਦੇ ਵਿਚ ਹੈ ਪਰ ਉਹਦਾ ਅਨੁਭਵ ਨਹੀਂ ਹੋ ਰਿਹਾ, ਇਸੇ ਫ਼ਰਕ ਨੇ ਫ਼ੁਰਕਤ ਪੈਦਾ ਕੀਤੀ ਜਿਸ ਕਰਕੇ ਬੰਦਾ ਫ਼ਰਾਕ - ਰੱਬ ਮਾਰਿਆ - ਹੋ ਜਾਂਦਾ ਹੈ। ਏਸ ਭਾਵੁਕਤਾ ਦੇ ਮਨੋਵਿਗਿਆਨਕ ਆਦਿ ਕਾਰਨ ਹਨ ਪਰ ਇਹਦੀ ਬ੍ਰਹਮ-ਵਿਦਿਅਕ (theological) ਬੁਨਿਆਦ ਹੈ। ਸੂਫ਼ੀ ਦੇ ਰਕਸ-ਓ ਸਮਾ', ਨੱਚਣ ਗਾਉਣ ਦੇ ਉਨਮਾਦ ਵਿਚ ਫ਼ਰਕ ਭਾਵੇਂ ਨਾ ਮਿਟੇ ਪਰ ਇਹਦਾ ਅਨੁਭਵ ਖ਼ਤਮ ਹੁੰਦਾ ਲਗਦਾ ਹੈ ਜਦੋਂ ਰੱਬ-ਪ੍ਰੇਮੀ ਰੱਬ ਨੂੰ ਕਹਿੰਦਾ ਹੈ :

*ਤੁਝੇ ਕੌਨ ਜਾਨਤਾ ਥਾ*
*ਮੇਰੀ ਬੰਦਗੀ ਸੇ ਪਹਿਲੇ*

ਇਕ ਹੋਰ ਦਿਲਚਸਪ ਗੱਲ ਹੈ, ਇਸਲਾਮੀ ਅਤੇ ਈਸਾਈ ਰਹਸ ਦੇ ਅਨੁਭਵ mystical experience (ਮਾ'ਰਫਤ) ਵਿਚ 'ਚਿੰਤਕ' ਭਿੰਨਤਾ ਹੈ। ਈਸਾਈ ਰਹਸ ਦੇ ਅਨੁਭਵ ਕਾਰਨ ਸਰੀਰ 'ਤੇ ਨਿਸ਼ਾਨ (stigmata) ਪੈ ਜਾਂਦਾ ਹੈ।ਪਰ ਇਹ ਨਿਸ਼ਾਨ ਇਸਲਾਮੀ ਰਹਸ-ਅਨੁਭਵ 'ਚ ਗ਼ੈਰ-ਹਾਜ਼ਰ ਹੈ।

ਦੂਸਰੇ ਉਤਲੀਆਂ ਸ਼੍ਰੇਣੀਆਂ ਦੇ ਦਬਾਉ ਕਾਰਨ ਵਹਿਦਤ-ਉਲ ਵਜੂਦ ਨੂੰ ਵਹਿਦਤ-ਉਲ ਸ਼ਹੂਦ (ਦ੍ਰਿਸ਼ਟਮਾਨ) ਵਿਚ ਬਦਲ ਦਿੱਤਾ ਗਿਆ ਸੀ।

ਵਿਆਪਕਤਾ ਦੀ ਪੌਰਾਣਕ ਕਥਾ ਨਾਮਦੇਵ ਦੀ ਹੈ ਜਿਸ ਤੋਂ ਇਹਦੀ ਸੁੱਤੇ ਸਿੱਧ ਸਮਝ ਵੀ ਲੱਗ ਜਾਂਦੀ ਹੈ।ਇਕ ਵਾਰ ਕੀ ਹੋਇਆ ਕਿ ਨਾਮਦੇਵ ਬੇ-ਧਿਆਨਾ ਸੀ ਤੇ ਕੁੱਤਾ ਛਾਬੇ 'ਚੋਂ ਰੋਟੀ ਚੱਕ ਕੇ ਭੱਜ ਗਿਆ। ਨਾਮਦੇਵ ਨੇ ਉਹਨੂੰ ਰੋਟੀ ਲਿਜਾਂਦੇ ਨੂੰ ਵੇਖਿਆ ਤਾਂ ਮੱਖਣ ਦਾ ਕੁੱਜਾ ਲੈ ਕੇ ਉਹਦੇ ਮਗਰ ਭੱਜਿਆ। ਨਾਮਦੇਵ ਮੁੜਿਆ ਤਾਂ ਗੁਆਂਢੀ ਨੇ ਕਾਰਨ ਪੁੱਛਿਆ। ਨਾਮਦੇਵ ਕਹਿੰਦਾ 'ਭਲਿਆ, ਉਹ ਤਾਂ ਰੱਬ ਸੀ। ਮੈਂ ਤਾਂ ਮਗਰ ਭੱਜਿਆ ਜੋ ਕਿਥੇ ਰੁੱਖੀ ਰੋਟੀ ਖਾਂਦਾ ਫਿਰੂਗਾ।'

*ਮਨ ਐਸਾ ਨਿਰਮਲ ਭਿਆ, ਜੈਸੇ ਗੰਗਾ ਨੀਰ*
*ਪਾਛੇ ਲਾਗੇ ਹਰਿ ਫਿਰੇ, ਕਹਿਤ ਕਬੀਰ ਕਬੀਰ*

ਕੀ ਅੰਗਰੇਜ਼, ਕੀ ਜਰਮਨ ਪੂਰਵ-ਉਦਯੋਗ pre-industrial ਵਿਦਰੋਹੀ ਵਿਆਪਕਤਾ ਦੇ ਅਨੁਯਾਈ ਹੁੰਦੇ ਸੀ। ਹਿੰਦੂ ਧਰਮ ਵਿਚ ਇਹਦਾ ਦਾਰਸ਼ਨਿਕ ਵਿਰੋਧ ਵੀ ਹੈ। ਸ੍ਰਿਸ਼ਟੀ ਦਾ ਮੁੱਢ ਆਦੀ 'ਇਕ' ਦੀ ਬਹੁ-ਰੂਪੀ ਵ੍ਰਿੱਧੀ ਨਾਲ ਬੱਝਦਾ ਹੈ; ਬਹੁ-ਰੂਪਤਾ ਦੇ ਸਮੇਟਣ ਨਾਲ ਰਚਨਾ ਖਯ ਹੋ ਜਾਂਦੀ ਹੈ। ਜਾਤਾਂ ਦੀ ਬਹੁਰੂਪਤਾ ਦਾ ਆਪਣਾ ਨਕਸ਼ਾ, ਪ੍ਰਬੰਧ ਹੈ। ਇਹਦੇ 'ਚ ਭੰਗ ਪਾਉਣਾ ਮਾਣਸ ਦਾ ਕਰਮ ਨਹੀਂ। ਜਾਤਾਂ ਦਾ ਸਮਾਧਾਨ ਵੀ ਆਦੀ 'ਇਕ' ਦਾ ਹੀ ਕਰਤੱਵ ਹੈ। ਇਸ ਕਰਕੇ ਜਾਤੀ-ਸੁਧਾਰ ਦੀ ਬ੍ਰਹਮੰਡੀ (cosmic) ਮਨਾਹੀ ਹੈ।

ਹਰਿਕ ਜਾਤ ਦਾ ਬ੍ਰਹਮੰਡ ਦੇ ਵਿਸ਼ੇਸ਼ ਹਿੱਸੇ ਨਾਲ, ਸਾਲ ਦੇ ਵਿਸ਼ੇਸ਼ ਮਹੀਨਿਆਂ ਨਾਲ, ਵਿਸ਼ੇਸ਼ ਪਾਸ਼ਵਿਕ (ਪਸ਼ੂ ਤੋਂ, animal) ਜਗਤ ਨਾਲ ਅਤੇ ਵਿਸ਼ੇਸ਼ ਛੰਦ ਨਾਲ ਸੰਬੰਧ ਹੈ[2]। ਇੰਨੀ ਬ੍ਰਹਮੰਡੀ ਜਕੜ ਦੇ ਢਿੱਲੇ ਹੋਣ ਲਈ ਸ਼ਾਇਦ ਗ਼ੈਰ-ਹਿੰਦੂ ਹਕੂਮਤ ਦੀ ਅਵੱਸ਼ ਲੋੜ ਸੀ।

ਸੰਸਕ੍ਰਿਤ ਵਿਦਵਾਨ ਪ੍ਰੋਫ਼ੈਸਰ ਰਮਾਕਾਂਤ ਅੰਗਿਰਸ ਮੇਰੇ ਮਿਹਰਬਾਨ ਹਨ ਪਰ ਉਹਨਾਂ ਅਜੇ ਇੰਨੀ ਮਿਹਰਬਾਨੀ ਨਹੀਂ ਕੀਤੀ ਕਿ ਮੈਨੂੰ ਮੇਰੀ ਜਾਤ ਅਨੁਸਾਰ ਛੰਦ ਦੱਸਣ ਜਿਸ ਵਿਚ ਮੈਂ ਲਿਖਣਾ ਸ਼ੁਰੂ ਕਰਾਂ।

ਹਿੰਦੂ ਧਰਮ ਨੇ ਜਾਤ-ਸੰਘਾਰ ਦੇ ਖ਼ਿਲਾਫ਼ ਮਿਥਿਆਸ ਵੀ ਉਸਾਰਿਆ ਹੈ (ਜਾਂ ਉਧਾਰਾ ਲੈ ਕੇ ਅਪਣਾ ਲਿਆ ਹੈ)। ਇਹਨੂੰ ਰਿਗ ਵੇਦ 'ਚ ਪਾ ਦਿੱਤਾ ਹੈ ਜਿਸ ਨੂੰ ਕਈ ਖੋਜਕਾਰ ਆਖੇਪ (interpolation) ਕਹਿੰਦੇ ਹਨ। ਬ੍ਰਹਮਾ ਦੇ ਸਿਰ 'ਚੋਂ ਬ੍ਰਾਹਮਣ ਪੈਦਾ ਹੋਏ; ਬਾਹੂ ਤੋਂ ਖੱਤਰੀ, ਪੇਟ ਤੋਂ ਵੈਸ਼ ਅਤੇ ਪੈਰਾਂ ਤੋਂ ਸ਼ੂਦਰ।



ਦਿਲਚਸਪ ਗੱਲ ਹੈ ਕਿ ਏਸ ਮਿਥਿਆਸ ਦਾ ਯੂਨਾਨੀ ਸੰਕਲਨ ਵੀ ਹੈ ਜਿਸ ਨੂੰ ਲਿਵੀ (Livy 59 BC - 17 AD), ਪਲੂਟਾਰਕ (Plutarch 46 - 120, ਅਤੇ ਸ਼ੈਕਸਪੀਅਰ ਕੋਰੀਲਾਗੀ I.i., 53-169, ਪੰਜਾਬੀ ਯੂਨੀਵਰਸਿਟੀ ਵਿਚ ਵੇਖਿਆ ਜਾ ਸਕਦਾ ਹੈ। ਇਹਦੇ ਬਾਰੇ ਕਰੋਆ[3] ਦੀ ਦਲੀਲ ਹੈ।

ਈਸਪ (Aesop 6th Century BC) ਯਵਨ ਗ਼ੁਲਾਮ ਨੇ fables ਫ਼ੇਬਲ ਬਣਾਈਆਂ। ਪਹਿਲੀ ਸਦੀ ਈਸਵੀ ਵਿਚ ਫ਼ੀਡਰੱਸ (Phaedrus) ਮੋਚਿਤ ਗ਼ੁਲਾਮ ਨੇ ਈਸਪ ਫੇਬਲਾਂ ਨੂੰ ਇਕੱਠਾ ਕਰਕੇ ਲਾਤੀਨੀ ਬੋਲੀ 'ਚ ਰੂਪਾਂਤਰਨ ਕੀਤਾ। ਫ਼ੀਡਰੱਸ ਦਾ ਕਹਿਣਾ ਹੈ ਕਿ ਫ਼ੇਬਲ ਰਾਹੀਂ ਗ਼ੁਲਾਮ ਆਪਣੇ ਲੁਕਵੇਂ ਭਾਵ ਦਰਸਾਉਂਦਾ ਹੈ ਜਿਹਨਾਂ ਨੂੰ ਉਹ ਸਜ਼ਾ-ਯਾਬੀ ਤੋਂ ਡਰਦਾ ਖੁਲ੍ਹੇ ਆਮ ਕਹਿ ਨਹੀਂ ਸਕਦਾ। ਵਾਗ (rhetoric) ਪੰਡਿਤ ਕਵਿਨਟੀਲੀਅਨ (Quintilian 35-95) ਅਨੁਸਾਰ ਫ਼ੇਬਲ 'ਅਨਪੜ੍ਹਾਂ ਉਜੱਡਾਂ' ਨੂੰ ਚੰਗੇ ਲਗਦੇ ਸਨ। ਕਰੋਆ ਅਨੁਸਾਰ ਹਾਕਮ ਜਮਾਤਾਂ ਨੇ ਮਹਿਕੂਮ ਦਾ ਫ਼ੇਬਲ ਹਥਿਆਰ ਅਪਨਾ ਲਿਆ ਜੋ ਆਦਿ ਮਾਣਸ ਦੀ ਸਮਾਜਕ ਸ਼੍ਰੇਣੀਆਂ ਵਿਚ ਵੰਡ ਕਰ ਦਿੱਤੀ। ਠੀਕ ਹੈ, ਦਿਮਾਗ਼ੀ ਸੋਚ ਸਮਝ ਨਾਲ ਸਾਰੇ ਸਮਾਜ ਦੀ ਰਕਸ਼ਾ ਅਤੇ ਪੈਰਾਂ ਦੀ ਕਿਰਤ ਕਰਮ ਪੇਟ ਨੂੰ ਹੀ ਪਹੁੰਚਦੀ ਹੈ ਜਿਹੜਾ ਖ਼ੂਨ ਬਣਾ ਕੇ ਸਾਰੇ ਅੰਗਾਂ ਨੂੰ ਜੀਵਤ ਰੱਖਦਾ ਹੈ।

ਭਾਰਤੀ ਅਤੇ ਯਵਨ ਮਿਥਿਆਸਾਂ ਵਿਚ ਇਸ ਤੋਂ ਬਿਨਾਂ ਹੋਰ ਕੋਈ ਸਾਂਝ ਨਹੀਂ। ਇਹ ਤਾਂ ਕਿਸੇ ਭਾਰੀ ਲੋੜ ਕਾਰਨ ਦੇਸ਼ ਨੇ ਬੇਗਾਨੀ ਵਾਰਤਾ ਨੂੰ ਇੰਨਾ ਆਪਣਾ ਬਣਾ ਲਿਆ ਕਿ ਇਹਦੇ ਮੂਲ ਦੀ ਸ਼ੱਕ ਵੀ ਰਹਿਣ ਨਾ ਦਿੱਤੀ। ਛੇਵੀਂ ਸਦੀ ਪੂਰਵ ਈਸਾ ਅਤੇ ਫ਼ੀਡਰੱਸ ਪਹਿਲੀ ਸਦੀ ਈਸਾ ਵਿਚਕਾਰ ਸਕੰਦਰ ਦਾ 327-325 ਪੂਰਵ ਈਸਾ ਹਿੰਦੋਸਤਾਨ 'ਤੇ ਹਮਲਾ ਹੀ ਸਾਂਝ ਦਾ ਕਾਰਨ ਹੋ ਸਕਦਾ ਹੈ। ਕੀਹਨੇ, ਕੀਹਤੋਂ ਲਿਆ? ਵਿਦਵਾਨਾਂ ਦੀ ਦਿਲਚਸਪੀ ਹੋ ਸਕਦੀ ਹੈ ਪਰ ਹਾਕਮ ਜਮਾਤਾਂ ਦੀ ਨਹੀਂ; ਜਿਵੇਂ ਅਮਰੀਕਾ ਅਤੇ ਸੋਵੀਅਤ ਯੂਨੀਅਨ ਟਾਰਚਰ (torture) ਦੇ ਤੌਰ ਤਰੀਕਿਆਂ ਦਾ ਆਪਸੀ ਵਟਾਂਦਰਾ ਕਰਦੇ ਰਹਿੰਦੇ ਸੀ।

ਨਯਾਯ ਅਨੁਸਾਰ ਪਾਰ-ਗਮਨ ਅਤੇ ਵਿਆਪਕਤਾ ਦਾ ਵਿਰੋਧ ਹੈ। ਜੇ ਰੱਬ ਪਾਰਗਾਮੀ ਹੈ ਤਾਂ ਉਹ ਵਿਆਪਕ ਨਹੀਂ ਹੋ ਸਕਦਾ; ਵਿਆਪਕ ਹੋਣ ਦੀ ਸੂਰਤ ਵਿਚ ਉਹਦਾ ਪਾਰਗਮਨ ਅਸੰਭਵ ਹੈ। ਇਹ ਵੀ ਸੁਣਿਆ ਗਿਆ ਹੈ ਕਿ ਪਹੁੰਚਿਆ ਬੰਦਾ ਆਪਣੇ ਅਨੁਭਵ ਵਿਚ ਏਸ ਵਿਰੋਧ 'ਤੇ ਕਾਬੂ ਪਾ ਲੈਂਦਾ ਹੈ।

ਸਬੱਬ ਨਾਲ ਗੁਰੂ ਪੰਥ ਦਾ ਵਿਕਲਪ, ਅਤੇ ਕੁਝ ਕੁ ਸਮਿਆਂ ਵਿਚ ਇਹਦਾ ਕਾਰਜ ਦਵੰਦ ਤੋਂ ਉਪਰੰਤ ਸੀ। ਗੁਰੂ ਪੰਥ ਦੀ ਸ਼ਕਤੀ ਵਿਆਪਕ, ਅਰਥਾਤ ਹਰ ਸਿੱਖ ਵਿਚ ਹੈ ਜਿਹੜੀ ਪਾਰਗਾਮੀ ਵੀ ਹੈ ਕਿਉਂਕਿ ਇਹ ਸਮੂਹ ਵਿਚ ਹੈ। ਇਹ ਵਿਅਕਤਿਕ ਮੱਤ ਅਤੇ ਲੋਕ-ਰਾਏ ਦੇ ਸਮਾਨਾਂਤਰ ਹੈ।

ਸਿੱਖ ਭਾਈਚਾਰੇ ਨੇ ਗੁਰੂ ਪੰਥ ਦੇ ਰਾਜਨੀਤਕ ਪੱਖ ਵੱਲ ਹੀ ਧਿਆਨ ਦਿੱਤਾ ਹੈ; ਇਹਦੇ ਸਮਾਜਕ ਆਰਥਿਕ ਪਹਿਲੂਆਂ ਬਾਰੇ ਚਿੰਤਕੀ ਅਣਗਹਿਲੀ ਦਿਖਾਈ ਹੈ। ਨਾ ਹੀ ਅਜਿਹੀ ਸੰਸਥਾ ਜਾਂ ਸੰਸਥਾਵਾਂ ਦੀ ਭਾਲ ਟੋਲ ਕੀਤੀ ਗਈ ਹੈ ਜਿਹੜੀਆਂ ਗੁਰੂ ਪੰਥ ਦੇ ਉਦੇਸ਼ ਨੂੰ ਕਾਰਜਕਾਰੀ operational ਕਰ ਸਕਣ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਤਾਂ ਕੇਵਲ ਗੁਰਦੁਆਰਿਆਂ ਦੇ ਪ੍ਰਬੰਧ ਤਕ ਸੀਮਤ ਹੈ। ਹੁਣ ਭਾਵੇਂ ਇਹ ਸਿੱਖਾਂ ਦੀ ਹੈ ਪਰ ਇਹਨੂੰ ਸਿੱਖਾਂ ਨੇ ਨਹੀਂ ਬਣਾਇਆ ਸੀ।

ਇਹਦਾ ਮਹੱਤਵਪੂਰਨ ਸ਼੍ਰੈਣਿਕ ਪੱਖ ਇਹ ਹੈ ਕਿ ਗੁਰੂ ਪੰਥ ਦਾ ਕਾਰ ਵਿਹਾਰ ਨਾ ਤਾਂ ਕੇਵਲ, ਅਤੇ ਕੇਵਲ ਵਿਆਪਕ-ਅਨੁਯਾਈ ਦਰਿੱਦਰ-ਗਣ ਦਾ ਸਮਰਥਕ ਹੋ ਸਕਦਾ ਹੈ; ਅਤੇ ਨਾ ਹੀ ਪਾਰਗਾਮੀ ਉਤਲੀਆਂ ਸ਼੍ਰੇਣੀਆਂ ਦਾ ਆਲਾ-ਕਾਰ ਬਣਨਾ ਹੈ। ਮੇਰੇ 'ਤੇ ਪ੍ਰਗਤੀਵਾਦੀ ਮਿੱਤਰ ਠੀਕ ਦੋਸ਼ ਲਾਉਣਗੇ ਕਿ ਮੈਂ ਸ਼੍ਰੈਣਿਕ ਸਾਂਝ class collaboration ਦਾ ਮੁਦੱਈ ਹੋ ਰਿਹਾਂ। ਜਵਾਬ ਵਜੋਂ ਦੋ ਬੇਨਤੀਆਂ ਹਨ। ਨੰਬਰ ਇਕ ਮੇਰੀ ਪਾਰਗਮਨ ਵਿਆਪਕਤਾ ਦੀ ਬ੍ਰਹਮ-ਵਿਦਿਅਕ theological ਦਲੀਲ ਹੈ ਅਤੇ ਮੈਂ ਇਸ ਦਲੀਲ 'ਚੋਂ ਬਾਹਰ ਨਹੀਂ ਆ ਸਕਦਾ। ਦੂਸਰੇ ਕਿਸੇ ਸਮਾਜ ਲਈ ਸ਼੍ਰੈਣਕ ਸਾਂਝ 'ਤੇ ਕਾਇਮ ਰਹਿਣਾ ਤਾਂ ਜਨਤਕ ਵਿਦਰੋਹ ਨੂੰ ਚਲਦੇ ਰੱਖਣ ਨਾਲੋਂ ਵੀ ਜ਼ਿਆਦਾ ਮੁਸ਼ਕਿਲ ਹੁੰਦਾ ਹੈ।

ਰੋਮ ਸਾਮਰਾਜ ਦੀਆਂ ਕਈ ਕਹਾਵਤਾਂ ਦਾ ਜ਼ਿਕਰ ਕਰੋਆ ਵਿਚ ਸੁਲੱਭ ਹੈ। ਕਾਰੀਗਰ ਦਾ ਹੱਥ ਹੀ ਉਹਦੀ ਮੂੰਹ ਹੁੰਦਾ ਹੈ (ਮਨੂ ਵੀ ਏਹੀ ਗੱਲ ਕਹਿੰਦਾ)। ਕਿਰਤੀ ਦਾ ਹੱਥ ਉਹਦੀ ਇਕੋ ਇਕ ਜਾਇਦਾਦ ਹੁੰਦਾ ਹੈ। ਸਾਡੇ ***ਰਹਿਤਨਾਮੇ*** 'ਚ ਜ਼ਿਕਰ ਹੈ - ਗ਼ਰੀਬ ਦਾ ਮੂੰਹ, ਗੁਰੂ ਦੀ ਗੋਲਕ। ਸੋ ਗ਼ਰੀਬ ਦੀ ਰੋਟੀ ਖੋਹਣੀ, ਗੁਰੂ ਦੀ ਗੋਲਕ ਭੰਨਣ ਦੇ ਬਰਾਬਰ ਹੈ। ਬੇਰੋਜ਼ਗਾਰੀ ਕਾਮਿਆਂ ਦੇ ਹੱਥ 'ਵੱਢਦੀ' ਹੈ। ਨਾਲੇ ਧਨਾਢ ਸ਼੍ਰੇਣੀ 'ਤੇ ਨਜ਼ਰ ਰੱਖਣੀ ਤਾਂ ਨਿਮਨਵਰਗ 'ਤੇ ਦਮਨ ਕਰਨ ਨਾਲੋਂ ਜ਼ਿਆਦਾ ਮੁਸ਼ਕਿਲ ਦੇ ਨਾਲ ਖ਼ਤਰਨਾਕ ਵੀ ਹੁੰਦੀ ਹੈ।

ਪਾਠਕ ਨੂੰ ਬੇਨਤੀ ਹੈ ਕਿ ਇਬਨ-ਰੁਸ਼ਦ (Averroes 1126-98) ਦੀ ਦਲੀਲ ਮੰਨਣਯੋਗ ਨਾ ਸਹੀ, ਸੁਣਨਯੋਗ ਜ਼ਰੂਰ ਹੈ।ਆਤਮਾ ਵੀ ਦ੍ਰਵ substance ਹੈ, ਕਿਸੇ ਦ੍ਰਵ ਦੇ ਗੁਣ ਥਾਉਂ ਕੁਥਾਉਂ ਬਦਲਣ ਵਾਲੇ ਨਹੀਂ ਹੁੰਦੇ। ਜਿਵੇਂ ਸੋਨਾ; ਇਹ ਨਹੀਂ ਹੋ ਸਕਦਾ, ਇਹਨੂੰ ਕਿਤੇ ਜੰਗਾਲ ਲੱਗ ਜਾਵੇ, ਕਿਤੇ ਨਾ ਲੱਗੇ। ਇਕੱਲੀ ਰੂਹ ਦੀ ਮੁਕਤੀ ਨਹੀਂ ਹੋ ਸਕਦੀ, ਹੋਈ ਤਾਂ ਸਾਰੀਆਂ ਦੀ ਹੋਊ, ਨਹੀ; ਕਿਸੇ ਦੀ ਵੀ ਨਹੀਂ ਹੋਣੀ।

ਮਹਾਯਾਨ ਬੁੱਧਮੱਤ ਵਿਚ ਨਿਰਵਾਣ ਪ੍ਰਾਪਤ ਕਰਨ ਵਾਲੇ ਨੂੰ ਆਰ੍ਹੰਤ ਕਹਿੰਦੇ ਹਨ - ਅਰਹ, ਆਰ੍ਹੰਤ, ਅੱਰ੍ਹੋ। ਇਹਦੇ ਤੋਂ ਅਗਲੀ ਪ੍ਰਾਪਤੀ ਬੋਧੀਸਤਵ ਦੀ ਹੈ ਕਿਉਂਕਿ ਮਹਾਯਾਨ ਵਿਚ ਮੁਕਤੀ ਦਾ ਆਦਰਸ਼ ਖ਼ੁਦ-ਗ਼ਰਜ਼ੀ ਹੈ[4] (ਮੈਨੂੰ ਕਈ ਸਾਲਾਂ ਤੋਂ ਖ਼ਟਕਦੀ ਰਹੀ ਜੋ ਭਾਈ ਭੈਣਾਂ ਨੂੰ ਸੰਸਾਰ ਦੀ ਕੈਦ 'ਚ ਛੱਡ ਕੇ ਆਪਣੀ ਰਿਹਾਈ ਲੈ ਲੈਣੀ ਕੋਈ ਆਚਾਰਕ ਵਡਿਆਈ ਨਹੀਂ) ਬੋਧੀਸਤਵ ਹੋਰਾਂ ਲਈ ਕਰੁਣਾ, ਆਪਣੇ ਲਈ ਵੇਦਨਾ ਦਾ ਪੁੰਜ ਹੈ। ਉਹਦੇ ਅਨੁਸਾਰ

*ਮੈਂ ਨਰਕ 'ਚ ਪਏ ਸਜ਼ਾ ਭੁਗਤਦੇ ਬੰਦਿਆਂ ਦੀ ਵੀ ਜ਼ੁੰਮੇਵਾਰੀ ਲੈਂਦਾ ਹਾਂ। ਮੈਂ ਸਾਰੇ ਜੀਵਾਂ ਦਾ ਭਾਰ ਚੱਕਣਾ ਹੈ। ਮੈਨੂੰ ਇਸ ਗੱਲ ਤੋਂ ਡਰ ਨਹੀਂ ਲਗਦਾ, ਨਾ ਪਿੱਛੇ ਹਟਣਾ ਹੈ, ਨਾ ਦਿਲ ਛੱਡਣਾ ਹੈ। ਮੈਂ ਸਾਰਿਆਂ ਦਾ ਉੱਧਾਰ ਕਰਨਾ ਹੈ, ਉਹਨਾਂ ਨੂੰ ਜਨਮ, ਜਰਾ, ਰੋਗ, ਕਾਲ ਅਤੇ ਪੁਨਰ ਜਨਮ ਦੇ ਜੰਗਲ 'ਚੋਂ ਸੁਰਕਸ਼ਤ ਬਾਹਰ ਕੱਢਣਾ ਹੈ। ਮੈਂ ਦਮਿਤ ਨਾਰਕੀਆ ਨੂੰ ਬਚਾਉਣ ਲਈ ਆਪਣੇ ਆਪੇ ਦੀ ਧਰੋਹਰ ਪੇਸ਼ ਕਰਦਾ ਹਾਂ। ਮੈਂ ਸਾਰੇ ਜੀਵਾਂ, ਸ਼ੈਆਂ ਦੇ ਦੁੱਖਾਂ ਨਮਿਤ ਆਪਣੇ ਸਵੈ ਦਾ ਭੁੱਗਾ ਦਿੰਦਾ ਹਾਂ। ਮੈਂ ਦੁਨੀਆਂ ਦੇ ਨਸਤਾਰੇ ਲਈ ਆਵਾਗੌਣ ਕਬੂਲ ਕਰਦਾ ਹਾਂ...*

ਅਸੀਂ ਜੀਵਨ-ਮੁਕਤਾ ਉਸ ਵਿਅਕਤੀ ਨੂੰ ਕਹਿੰਦੇ ਹਾਂ ਜਿਹੜਾ ਜੀਉਂਦੇ ਜੀਅ ਮੁਕਤ ਹੋ ਗਿਆ, ਕਿਉਂਕਿ ਪਰੰਪਰਾ ਅਨੁਸਾਰ ਮੁਕਤੀ ਮਰਕੇ ਹੀ ਮਿਲਦੀ ਹੈ। ਸਿੱਖ ਵਿਦਵਾਨਾਂ ਨੇ ਜੀਵਨ-ਮੁਕਤੇ ਦੀ ਕੋਈ ਵਿਸ਼ੇਸ਼ ਵਿਆਖਿਆ ਨਹੀਂ ਕੀਤੀ। ਮੁਕਤ ਪ੍ਰਾਣੀ ਪਰਮਾਤਮਾ ਨਾਲ ਰਲ ਜਾਂਦਾ ਹੈ। ਜੇ ਜੀਵਨ-ਮੁਕਤਾ ਜੀਉਂਦੇ ਜੀਅ ਪਰਮਾਤਮਾ ਦਾ ਅੰਗ ਹੋ ਗਿਆ ਤਾਂ ਉਹ ਨਦਰ ਅਤੇ ਜਨ-ਕਲਿਆਣ ਦਾ ਸੋਮਾ ਕਿਵੇਂ ਹੈ? ਮੈਂ ਜੀਵਨ ਮੁਕਤੇ ਦੇ ਵਿਕਲਪ 'ਚ ਬ੍ਰਹਮਵਿਦਿਅਕ (theological) ਵ੍ਰਿਧੀ ਕਰਨ ਦੇ ਯੋਗ ਨਹੀਂ। ਇਹ ਕੰਮ ਮੇਰਾ ਨਹੀਂ, ਮਹਾਂਪੁਰਖਾਂ ਦਾ ਹੈ...

ਹਵਾਲੇ :


1. **Islamic Philosophy and Thoelogy,** pp 88, 89 W. Montgomery Watt Edinburgh University, 1967
2. **Structures & Patterns of Religion,** p 27, Gustav Mensching, Motilal Banarsidass, 1976
3. **The Class Struggle in the Ancient Greek World,** pp 444, G.E.M. de Ste. Croix, Duckworth, 1981
4. **The Wonder that was India,** pp 277-78, A.L. Basham, Rupa, 1981○○



**[144, ਸੈਕਟਰ 65, ਫੇਜ਼ 11, ਐੱਸ. ਏ. ਐੱਸ. ਨਗਰ-160 062]**




# ਕਿਰਤੀਆਂ ਦੀ ਆਵਾਜ਼ : ਸੰਤ ਰਾਮ ਉਦਾਸੀ


**ਰਾਜਿੰਦਰਪਾਲ ਸਿੰਘ, ਅਜਮੇਰ ਸਿੱਧੂ**


ਸੰਤ ਰਾਮ ਉਦਾਸੀ ਉਸ ਦੌਰ ਦਾ ਕਵੀ ਹੈ ਜਦੋਂ ਸੰਸਾਰ ਦੇ ਵੱਖਵੱਖ ਹਿੱਸਿਆਂ ਵਿਚ ਉੱਠੀਆਂ ਲਹਿਰਾਂ ਨੇ ਵਕਤ ਦੀਆਂ ਸਰਕਾਰਾਂ ਅਤੇ ਸਥਾਪਤੀ ਨੂੰ ਵਖ਼ਤ ਪਾਇਆ ਹੋਇਆ ਸੀ। ਉਹ ਦੌਰ ਢਾਈ ਤਿੰਨ ਦਹਾਕਿਆਂ ਦੀ ਸਿੱਥਲਤਾ ਨੂੰ ਤੋੜ ਰਿਹਾ ਸੀ ਅਤੇ ਉਸ ਦੌਰ ਵਿਚ ਖ਼ਾਸ ਕਰਕੇ ਨੌਜਵਾਨ ਤਬਕਾ ਸਥਾਪਤੀ ਤੋਂ ਨਾਬਰ ਹੋ ਰਿਹਾ ਸੀ। ਭਾਰਤ ਦੀ ਆਜ਼ਾਦੀ ਤੋਂ ਦੋ ਦਹਾਕੇ ਬਾਅਦ ਵੀ ਆਮ ਲੋਕਾਂ ਲਈ ਆਜ਼ਾਦੀ ਸੁਪਨਾ ਹੀ ਬਣੀ ਹੋਈ ਸੀ। ਇਸ ਸੁਪਨੇ ਨੂੰ ਸਾਕਾਰ ਕਰਨ ਲਈ ਭਾਰਤ ਵਿਚ ਜਿਹੜੇ ਨੌਜਵਾਨਾਂ ਦਾ ਇਕ ਹਿੱਸਾ ਸਾਹਮਣੇ ਮੈਦਾਨ ਵਿਚ ਡਟਿਆ, ਉਦਾਸੀ ਉਹਨਾਂ ਵਿਚੋਂ ਇਕ ਸੀ।

ਦੇਸ਼ ਦੀ ਅਜ਼ਾਦੀ ਤੋਂ ਪਹਿਲਾਂ ਦੇਸ਼ਵਾਸੀਆਂ ਦਾ ਸੁਪਨਾ ਸੀ ਕਿ ਦੇਸ਼ ਆਜ਼ਾਦ ਹੋਣ ਨਾਲ ਉਹਨਾਂ ਦੀਆਂ ਸਾਰੀਆਂ ਸਮੱਸਿਆਵਾਂ ਦਾ ਹੱਲ ਹੋ ਜਾਵੇਗਾ। ਦੇਸ਼ ਆਜ਼ਾਦ ਹੋਣ ਤੋਂ ਬਾਅਦ ਜਦੋਂ ਉਹਨਾਂ ਦੀਆਂ ਸਮੱਸਿਆਵਾਂ ਦਾ ਹੱਲ ਨਾ ਹੋਇਆ ਤਾਂ ਇਉਂ ਜਾਪਣ ਲੱਗਾ ਜਿਵੇਂ ਉਹਨਾਂ ਨਾਲ ਕੋਈ ਧੋਖਾ ਹੋਇਆ ਹੋਵੇ। ਇਕ ਤਰ੍ਹਾਂ ਆਜ਼ਾਦੀ ਤੋਂ ਪਹਿਲਾਂ ਦੀ ਕਵਿਤਾ ਸੁਪਨੇ ਦੀ ਸਿਰਜਣਾ ਸੀ ਅਤੇ ਆਜ਼ਾਦੀ ਤੋਂ ਪਿੱਛੋਂ ਉਸ ਸੁਪਨੇ ਦੇ ਤਿੜਕਣ ਦੀ ਗਾਥਾ ਹੈ। ਦੇਸ਼ ਦੀ ਆਜ਼ਾਦੀ ਤੋਂ ਬਾਅਦ ਦੇਸ਼ ਅੰਦਰ ਜੋ ਜਮਹੂਰੀਅਤ ਦਾ ਪ੍ਰਬੰਧ ਚੱਲਿਆ, ਉਸ ਨਾਲ ਰਾਜ ਤਾਂ ਬਦਲਦਾ ਰਿਹਾ ਪਰ ਰਾਜ-ਪ੍ਰਬੰਧ ਨਾ ਬਦਲਿਆ। ਸਾਰੀਆਂ ਹੀ ਸਮੱਸਿਆਵਾਂ ਭ੍ਰਿਸ਼ਟਾਚਾਰ, ਕੁਨਬਾਪਰਵਰੀ, ਸੰਪਰਦਾਇਕਤਾ, ਜਾਤੀ ਭੇਦ-ਭਾਵ ਅਤੇ ਅਮੀਰੀ-ਗ਼ਰੀਬੀ ਦਾ ਪਾੜਾ ਪਹਿਲਾਂ ਨਾਲੋਂ ਵੀ ਵਧ ਗਿਆ। ਸਿੱਟੇ ਵਜੋਂ ਸਮਾਜ ਦੇ ਚੇਤੰਨ ਹਿੱਸੇ ਵਿਚ ਤਥਾ-ਕਥਿਤ ਜਮੂਹਰੀਅਤ ਦਾ ਪਾਜ ਉੱਘੜਨਾ ਸ਼ੁਰੂ ਹੋ ਗਿਆ। ਆਜ਼ਾਦੀ ਤੋਂ ਬਾਅਦ ਦੇਸ਼ ਦੇ ਪਾਰਲੀਮਾਨੀ ਪ੍ਰਬੰਧ ਵਿਚ ਕਮਿਊਨਿਸਟ ਪਾਰਟੀਆਂ ਨੇ ਵੀ ਹਿੱਸਾ ਲਿਆ। ਕੁਝ ਰਾਜਾਂ ਵਿਚ ਇਨ੍ਹਾਂ ਨੇ ਸਰਕਾਰਾਂ ਬਣਾਈਆਂ ਪਰ ਜਦੋਂ ਇਨ੍ਹਾਂ ਰਾਜਾਂ ਵਿਚ ਵੀ ਬੁਨਿਆਦੀ ਤਬਦੀਲੀ ਨਾ ਵਾਪਰੀ, ਮੁੱਢਲੇ ਜ਼ਮੀਨੀ ਸੁਧਾਰ, ਜਿਨ੍ਹਾਂ ਵਿਚ ਮੁੱਖ ਨਾਅਰਾ ਜ਼ਮੀਨ ਹਲਵਾਹਕ ਨੂੰ ਦੇਣਾ ਸੀ, ਨਾ ਪੂਰਾ ਹੋਇਆ ਤਾਂ ਹਥਿਆਰਬੰਦ ਇਨਕਲਾਬ ਦੀ ਗੱਲ ਉੱਠੀ। ਇਸ ਵਿਚਾਰ ਨੂੰ ਗੁਆਂਢੀ ਦੇਸ਼ ਚੀਨ ਦੇ ਇਨਕਲਾਬ ਨੇ ਵੀ ਪ੍ਰੇਰਤ ਕੀਤਾ। ਚੀਨ ਨੇ ਭਾਰਤ ਤੋਂ ਪਿੱਛੋਂ ਆਜ਼ਾਦੀ ਪ੍ਰਾਪਤ ਕੀਤੀ ਸੀ ਪਰ ਕਮਿਊਨਿਸਟ ਪ੍ਰਬੰਧ ਅਧੀਨ ਤਰੱਕੀ ਦੀਆਂ ਮੰਜ਼ਿਲਾਂ ਮਾਰੀਆਂ ਤਾਂ ਕਮਿਊਨਿਸਟਾਂ ਦੇ ਇਕ ਹਿੱਸੇ ਵਿਚ 'ਚੀਨ ਦਾ ਚੇਅਰਮੈਨ, ਸਾਡਾ ਚੇਅਰਮੈਨ' ਦਾ ਵਿਚਾਰ ਪ੍ਰਬਲ ਹੋਇਆ ਅਤੇ 'ਚੀਨ ਦਾ ਰਾਹ, ਸਾਡਾ ਰਾਹ' ਦਾ ਪੈਂਤੜਾ ਮੱਲਿਆ। ਇਸ ਪ੍ਰਸੰਗ ਵਿੱਚ ਦੇਸ਼ ਦੀ ਆਜ਼ਾਦੀ ਬਾਰੇ ਇਹ ਵਿਚਾਰ ਪ੍ਰਚੱਲਤ ਹੋਇਆ ਕਿ ਸਿਰਫ਼ ਗੋਰੇ ਅੰਗਰੇਜ਼ਾਂ ਦੀ ਥਾਂ ਕਾਲੇ ਅੰਗਰੇਜ਼ ਆਏ ਹਨ ਅਤੇ ਜਮਹੂਰੀਅਤ ਸਰਾਸਰ ਧੋਖਾ ਹੈ।ਇਸ ਸਮਝ ਦੇ ਪਿਛੋਕੜ ਵਿਚੋਂ ਸੰਤ ਰਾਮ ਉਦਾਸੀ ਨੇ ਆਪਣੇ ਪ੍ਰਸਿੱਧ ਗੀਤ 'ਦੇਸ਼ ਹੈ ਪਿਆਰਾ ਸਾਨੂੰ ਜ਼ਿੰਦਗੀ ਪਿਆਰੀ ਨਾਲੋਂ' ਵਿਚ ਸਪੱਸ਼ਟ ਰੂਪ ਵਿਚ ਕਹਿ ਦਿੱਤਾ:

*ਵਿਹਲੜਾਂ ਨੇ ਮਾਣਿਆ ਸਵਾਦ ਹੈ ਆਜ਼ਾਦੀਆਂ ਦਾ,*
*ਕਾਮਿਆਂ ਦੀ ਜਾਨ ਲੀਰੋ ਲੀਰ ਹੋਈ ਏ।*
*ਤੇਰੇ ਜ਼ੁਲਮਾਂ ਦੀ ਜ਼ਾਲਮਾ, ਅਖ਼ੀਰ ਹੋਈ ਏ।*
*ਸੁਣ ਲਵੋ ਕਾਗੋ, ਅਸੀਂ ਕਰ ਦੇਣਾ ਤੁਹਾਨੂੰ ਪੁੱਠੇ,*
*ਘੁੱਗੀਆਂ ਦੇ ਬੱਚਿਆਂ ਨੂੰ ਕੋਹਣ ਵਾਲਿਓ।*
*ਰੋਟੀ ਬੱਚਿਆਂ ਦੇ ਹੱਥਾਂ ਵਿਚੋਂ ਖੋਹਣ ਵਾਲਿਓ।*

ਇਹੀ ਰੰਗ ਉਸਦੀ ਦੀ 'ਪੰਦਰਾਂ ਅਗਸਤ ਦੇ ਨਾਂ' ਕਵਿਤਾ ਵਿਚ ਮਿਲਦਾ ਹੈ। ਜਦੋਂ ਉਹ ਲਿਖਦਾ ਹੈ:

*ਅਸੀਂ ਤੋੜੀਆਂ ਗੁਲਾਮੀ ਦੀਆਂ ਕੜੀਆਂ, ਬੜੇ ਹੀ ਅਸੀਂ ਦੁਖੜੇ ਜਰੇ।*
*ਆਖਣਾ ਸਮੇਂ ਦੀ ਸਰਕਾਰ ਨੂੰ, ਉਹ ਗਹਿਣੇ ਸਾਡਾ ਦੇਸ਼ ਨਾ ਧਰੇ।*

*ਉੱਚੀ ਕਰ ਕੇ ਆਵਾਜ਼, ਮਜ਼ਦੂਰ ਨੇ ਹੈ ਕਹਿਣਾ।*
*ਹਿੱਸਾ ਦੇਸ਼ ਦੀ ਆਜ਼ਾਦੀ ਵਿਚੋਂ, ਅਸੀਂ ਵੀ ਹੈ ਲੈਣਾ।*
*ਅੱਜ ਸਾਡੇ ਰਾਹਾਂ ਵਿਚ ਕੋਈ ਠੇਸ ਨਾ ਧਰੇ।*

'ਆਜ਼ਾਦੀ ਦਾ ਉਹ ਦਿਨ' ਕਵਿਤਾ ਵਿਚ ਉਹ ਪੂੰਜੀਪਤੀਆਂ ਵੱਲੋਂ ਲੋਕਾਂ ਨੂੰ ਆਪਸ ਵਿਚ ਪਾੜਨ ਦੇ ਸਾਰੇ ਢੰਗ ਤਰੀਕਿਆਂ ਨੂੰ ਨੰਗਾ ਕਰਦਾ ਹੈ। 1975 ਨੂੰ ਐਮਰਜੈਂਸੀ ਦੇ ਸਮੇਂ ਪੁਲਸ ਹਿਰਾਸਤ ਦੌਰਾਨਾ ਥਾਣੇ ਅੰਦਰ ਲਿਖੀ ਕਵਿਤਾ ਵਿਚ ਤਾਂ ਆਜ਼ਾਦੀ ਦੀ ਹਕੀਕਤ ਦੇ ਸੰਬੰਧ ਵਿਚੋਂ ਉਸ ਨੇ ਸਪੱਸ਼ਟ ਲਿਖਿਆ:

*ਐਤਕੀਂ ਤਾਂ ਬਹੁਤ ਲੰਮੀ ਹੋ ਜਾਏਗੀ*
*ਰਾਸ਼ਟਰਪਤੀ ਅਵਾਰਡਾਂ ਦੀ ਲਿਸਟ*
*ਤੇ ਉਦੂੰ ਵੀ ਬਹੁਤ ਲੰਬੇ ਹੋ ਜਾਣਗੇ*
*ਵੱਢੀਆਂ ਲੈਣ ਲਈ ਅਫ਼ਸਰਾਂ ਦੇ ਹੱਥ*
*ਤੇ ਏਦੂੰ ਵੀ ਸੈਂਕੜੇ ਗੁਣਾ ਵਧ ਜਾਏਗੀ*
*ਜੇਲ੍ਹ ਸੁਪਰਡੈਂਟਾਂ ਨੂੰ ਸਿਆਸੀ ਕੈਦੀਆਂ ਨੂੰ ਸਾਂਭਣ ਦੀ ਸਿਰਦਰਦੀ*
*ਪਰ ਬਹੁਤ ਛੋਟੇ ਹੋ ਜਾਣਗੇ ਥਾਣਿਆਂ ਦੇ ਰੋਜ਼ਨਾਮਚੇ*
*ਕਿਉਂਕਿ ਪੁਲਿਸ ਨੂੰ ਬਹੁਤ ਕਾਹਲ ਹੋਏਗੀ*
*'ਰੋਟੀ ਮੰਗਦੇ ਸਮਾਜ ਵਿਰੋਧੀ ਅਨਸਰ' ਨਾਲ*
*ਨਹਿਰ ਦੇ ਪੁਲ 'ਤੇ ਮੁਕਾਬਲਾ ਦਿਖਾਉਣ ਲਈ*
*ਮਨਾਇਆ ਤਾਂ ਐਤਕੀ ਵੀ ਜਾਏਗਾ ਆਜ਼ਾਦੀ ਦਾ ਦਿਨ।*

ਸੰਤ ਰਾਮ ਉਦਾਸੀ ਕਾਵਿ ਵਿਚ ਦੇਸ਼ ਦੀ ਆਜ਼ਾਦੀ ਨੂੰ ਸੱਤਾ ਤਬਦੀਲੀ ਪਿੱਛੋਂ ਬਸਤੀਆਂ ਰਹੇ ਦੇਸ਼ਾਂ ਵਿਚ ਪੈਦਾ ਹੋਈ ਦਲਾਲ ਸਰਮਾਏਦਾਰੀ ਦੇ ਕਿਰਦਾਰ ਨੂੰ, ਇਸੇ ਦਲਾਲ ਸਰਮਾਏਦਾਰੀ ਵੱਲੋਂ ਪੇਂਡੂ ਖੇਤਰ ਵਿਚ ਜਾਣ ਬੁੱਝ ਕੇ ਰੱਖੀ ਜਗੀਰਦਾਰੀ ਰਹਿੰਦਖੂੰਦ ਨੂੰ ਅਤੇ ਉਨ੍ਹਾਂ ਦੇ ਗੱਠਜੋੜ ਨੂੰ ਚੰਗੀ ਤਰ੍ਹਾਂ ਨੰਗਾ ਕੀਤਾ ਹੈ। ਵਾਰ-ਵਾਰ ਸਿੱਧ ਕੀਤਾ ਹੈ ਕਿ ਮੌਜੂਦਾ ਪ੍ਰਬੰਧ ਵਿਚ ਰਾਜਸੀ ਪਾਰਟੀਆਂ ਅਤੇ ਪੁਲਿਸ ਦਾ ਗੱਠਜੋੜ ਬੜਾ ਗੂੜ੍ਹਾ ਹੈ, ਜਿਸ ਵਿਚ ਹਰ ਕਿਸਮ ਦੇ ਮਿਹਨਤ ਕਰਨ ਵਾਲੇ ਕਿਰਤੀ, ਕਿਸਾਨ ਅਤੇ ਛੋਟੇ ਨੌਕਰੀਪੇਸ਼ਾ ਦਾ ਖੂਨ ਚੂਸਿਆ ਜਾ ਰਿਹਾ ਹੈ। ਉਦਾਸੀ ਇਸ ਦਾ ਹੱਲ ਕਿਸੇ ਪਾਰਲੀਮਾਨੀ ਪ੍ਰਬੰਧ ਜਾਂ ਕਿਸੇ ਸੁਧਾਰ ਵਿਚ ਨਹੀਂ ਦੇਖਦਾ, ਸਗੋਂ ਇਨਕਲਾਬ ਵਿਚ ਹੀ ਦੇਖਦਾ ਸੀ:-

*ਮੈਂ ਥੱਕ ਗਿਆ ਹਾਂ ਸੁਣ-ਸੁਣ ਕੇ, ਅੱਜ ਕਹਿਣ ਦੀ ਹਿੰਮਤ ਕਰਦਾ ਹਾਂ।*
*ਲਹਿਰਾ ਝੰਡਾ ਸੰਗਰਾਮਾਂ ਦਾ, ਅੱਜ ਫੇਰ ਬਗ਼ਾਵਤ ਕਰਦਾ ਹਾਂ।*
*ਫਿਰ ਕਿਉਂ ਨਾ ਅੱਜ ਮਜ਼ਦੂਰ ਕਹੇ, ਜੋ ਧਰਤੀ 'ਤੇ ਉਹ ਮੇਰਾ ਏ।*
*ਜਿਸ ਨੂੰ ਤੂੰ ਆਪਣਾ ਦੇਸ਼ ਕਹੇਂ, ਉਹ ਤੇਰਾ ਨਹੀਂ ਉਹ ਮੇਰਾ ਏ।(ਮਜ਼ਦੂਰ ਦੀ ਦੇਸ਼-ਸੇਵਾ)*

*ਕੁੱਤੇ ਜਿਹੀ ਇਨਸਾਨ ਦੀ ਕਦਰ ਹੈ ਨਾ,ਅੱਗੋਂ ਮੰਗਦੇ ਨੇ ਸਾਥੋਂ ਵਫ਼ਾਦਾਰੀ।*
*ਜਾਂ ਤਾਂ ਅਸੀਂ ਹੀ ਰਹਾਂਗੇ ਦੇਸ਼ ਅੰਦਰ, ਜਾਂ ਫਿਰ ਰਹੇਗੀ ਇੱਥੇ ਸਰਮਾਏਦਾਰੀ।(ਲਲਕਾਰ)*



*ਜਿਹੜੀ ਖੂਨ ਹੈ ਕਿਰਤ ਦਾ ਪੀਂਦੀ, ਤੋੜ ਦੇਣੀ ਤਨ ਦੇ ਉੱਤੋਂ।*
*ਜੋਕ ਵੇ! ਲੋਕੀਂ ਅੱਜ ਨਿਕਲ ਪਏ ਹਿੱਕਾਂ ਠੋਕ ਵੇ।(ਲੋਕ ਰੰਗ)*

*ਫੇਰ ਸਾਡੇ ਪਿੰਡਾਂ 'ਚੋਂ ਨਿਰਾਸ਼ ਨਾ ਤੂੰ ਜਾਏਂਗਾ।*
*ਚੂੜੀਆਂ ਦੇ ਨਾਲ ਜਦੋਂ ਚਾਕੂ ਵੀ ਲਿਆਏਂਗਾ।*
*ਅਸੀਂ ਪਾੜਨਾ ਕਨੂੰਨ ਦਾ ਵੇ ਖੋਖਾ*
*ਵੇ ਵੀਰਾ ਵਣਜਾਰਿਆ (ਚੂੜੀਆਂ ਦਾ ਹੋਕਾ)*

ਜਿਵੇਂ-ਜਿਵੇਂ ਮਨੁੱਖ ਨੂੰ ਗਿਆਨ ਵਿਗਿਆਨ ਦੀ ਤਰੱਕੀ ਨਾਲ ਧਰਤੀ ਦੀ ਸ਼ਕਲ ਅਤੇ ਆਕਾਰ ਦਾ ਪਤਾ ਲੱਗਿਆ, ਉਵੇਂ-ਉਵੇਂ ਹੀ ਸ਼ਕਤੀਸ਼ਾਲੀ ਕੌਮਾਂ ਨੇ ਆਪਣੇ-ਆਪਣੇ ਦੇਸ਼ ਦੀਆਂ ਸਰਹੱਦਾਂ ਤੋਂ ਬਾਹਰਲੇ ਦੇਸ਼ਾਂ ਦੀਆਂ ਸਰਹੱਦਾਂ 'ਤੇ ਕਬਜ਼ੇ ਕਰਨੇ ਸ਼ੁਰੂ ਕੀਤੇ। ਉਦਯੋਗਕ ਵਿਕਾਸ ਤੋਂ ਪਹਿਲਾਂ ਦੂਜੇ ਦੇਸ਼ਾਂ ਨੂੰ ਜਿੱਤਣ ਦਾ ਮਤਲਬ ਸਿਰਫ ਆਪਣੇ ਦੇਸ਼ ਵਿਚ ਮਿਲਾ ਲੈਣ ਜਾਂ ਉੱਥੋਂ ਦੇ ਹਾਕਮਾਂ ਤੋਂ ਈਨ ਮਨਾ ਲੈਣ ਤਕ ਹੀ ਸੀ। ਉਦਯੋਗਕ ਵਿਕਾਸ ਨਾਲ ਮੰਡੀ ਅਰਥਚਾਰੇ ਨੇ ਦੂਜੇ ਦੇਸ਼ਾਂ ਦਾ ਕੱਚਾ ਮਾਲ ਲੁੱਟਣ ਅਤੇ ਮੁੜ ਆਪਣਾ ਤਿਆਰ ਮਾਲ ਉਨ੍ਹਾਂ ਮੰਡੀਆਂ ਵਿਚ ਵੇਚਣ ਦੀ ਪ੍ਰਥਾ ਪਾਈ। ਇਸ ਨਾਲ ਹੀ ਅਧੁਨਿਕ ਸਾਮਰਾਜਾਂ ਦਾ ਜਨਮ ਹੋਇਆ। ਇਹ ਸਾਮਰਾਜੀ ਜਾਲ ਇਕ ਸਮੇਂ ਪੂਰੀ ਦੁਨੀਆਂ ਵਿਚ ਫੈਲ ਗਿਆ ਸੀ। ਇਸ ਸਾਮਰਾਜ ਦਾ ਵਿਰੋਧ ਕੌਮੀ ਲਹਿਰਾਂ ਨੇ ਕੀਤਾ। ਕੌਮੀ ਲਹਿਰਾਂ ਦੀ ਅਗਵਾਈ ਧਰਤੀ ਦੇ ਵੱਖ-ਵੱਖ ਖਿੱਤਿਆਂ ਵਿੱਚ ਵੱਖ-ਵੱਖ ਵਿਚਾਰਧਾਰਾਵਾਂ ਦੇ ਲੋਕਾਂ ਦੇ ਹੱਥਾਂ ਵਿੱਚ ਸੀ। ਕਿਤੇ ਕਮਿਊਨਿਸਟ ਅਗਵਾਈ ਕਰ ਰਹੇ ਸਨ। ਕਿਤੇ ਕੌਮੀ ਸਰਮਾਏਦਾਰੀ ਅਗਵਾਈ ਕਰਦੀ ਸੀ। ਕਿਤੇ ਇਸ ਦਾ ਰੂਪ ਜਨਤਕ ਵਿਰੋਧਤਾਈ ਦਾ ਸੀ ਅਤੇ ਕਿਤੇ ਗੁਪਤ ਹਥਿਆਰਬੰਦ ਵਿਰੋਧਤਾ ਦਾ। ਇਸੇ ਸਮੇਂ ਹੀ ਅੰਤਰ-ਰਾਸ਼ਟਰੀਵਾਦ ਦਾ ਜਨਮ ਹੋਇਆ। ਇਕ ਤਰ੍ਹਾਂ ਨਾਲ ਅੰਤਰ ਰਾਸ਼ਟਰੀਵਾਦ ਸਾਮਰਾਜੀ ਸਰਮਾਏਦਾਰੀ ਦੀ ਵਿਰੋਧੀ ਵਿਚਾਰਧਾਰਾ ਹੈ। ਜਿਸ ਵਿਚ ਆਜ਼ਾਦੀ ਲਈ ਤਾਂਘਦੀਆਂ ਕੌਮਾਂ ਇਕ ਦੂਸਰੇ ਦੀ ਸਹਾਇਤਾ ਕਰਨਾ ਲੋਚਦੀਆਂ ਹਨ ਅਤੇ ਇਕ ਦੂਸਰੇ ਨਾਲ ਬਰਾਬਰੀ ਦੇ ਆਧਾਰ 'ਤੇ ਸਬੰਧ ਸਥਾਪਤ ਕਰਦੀਆਂ ਹਨ। ਰੂਸ ਦੇ ਅਕਤੂਬਰ 1917 ਦੇ ਇਨਕਲਾਬ ਤੋਂ ਬਾਅਦ ਹੀ ਅੰਤਰ-ਰਾਸ਼ਟਰੀਵਾਦ ਫੈਲਣਾ ਸ਼ੁਰੂ ਹੋਇਆ ਸੀ ਪਰ ਦੂਜੀ ਸੰਸਾਰ ਜੰਗ ਤੋਂ ਬਾਅਦ ਇਹ ਵਿਚਾਰ ਬਹੁਤ ਹੀ ਤੇਜ਼ੀ ਨਾਲ ਫੈਲਿਆ ਕਿ ਸਾਰੀਆਂ ਦਬਾਈਆਂ ਕੌਮਾਂ ਇਕੱਠੀਆਂ ਹੋਣ ਅਤੇ ਇਕ ਦੂਸਰੇ ਦੇ ਹੱਕ ਵਿਚ ਹਾਅ ਦਾ ਨਾਹਰਾ ਮਾਰਨ। ਸੰਤ ਰਾਮ ਉਦਾਸੀ ਦੀਆਂ ਬਹੁਤ ਸਾਰੀਆਂ ਕਵਿਤਾਵਾਂ ਇਸ ਪ੍ਰਸੰਗ ਵਿੱਚ ਵਿਚਾਰੀਆਂ ਜਾ ਸਕਦੀਆਂ ਹਨ। 'ਲੈਨਿਨ ਦੇ ਨਾਂ', 'ਵੀਅਤਕਾਂਗੀ ਕੁੜੀ ਦਾ ਪਿਆਰ', 'ਸੂਰਮੇ ਵਿਅਤਕਾਂਗੀ ਬੱਚੇ', 'ਵੀਅਤਨਾਮ', 'ਦੁਨੀਆਂ ਭਰ ਦੇ ਕਾਮਿਓ', 'ਸਾਥੀ ਮਾਓ ਦੇ ਨਾਂ' ਆਦਿ ਕਵਿਤਾਵਾਂ ਉਸਦੇ ਅੰਤਰ ਰਾਸ਼ਟਰੀ ਸਰੋਕਾਰਾਂ ਨੂੰ ਦਰਸਾਉਂਦੀਆਂ ਹਨ। ਉਹ ਰੂਸ, ਚੀਨ, ਵੀਅਤਨਾਮ ਵਰਗੇ ਇਨਕਲਾਬ ਕਰ ਚੁੱਕੇ ਜਾਂ ਇਨਕਲਾਬ ਦੇ ਰਾਹ ਪਏ ਹੋਏ ਲੋਕਾਂ ਨਾਲ ਸਾਂਝ ਵਧਾਉਂਦਾ ਹੈ। ਅਸਲ ਵਿਚ ਤਾਂ ਸੰਤ ਰਾਮ ਉਦਾਸੀ ਦੀ ਮੁੱਖ ਖਾਸੀਅਤ ਹੀ ਇਹ ਸੀ ਕਿ ਉਹ ਅੰਤਰ ਰਾਸ਼ਟਰੀ ਪੱਧਰ ਦੇ ਗੰਭੀਰ ਰਾਜਨੀਤਿਕ ਮੁੱਦਿਆਂ ਨੂੰ ਲੋਕ ਭਾਸ਼ਾ ਵਿਚ ਸੌਖਿਆਂ ਕਰਕੇ ਸਮਝਾਉਣ ਦੀ ਸਮਰੱਥਾ ਰੱਖਦਾ ਸੀ। ਇਹਦੇ ਲਈ 'ਵੀਅਤਨਾਮ' ਕਵਿਤਾ ਦੇਖੀ ਜਾ ਸਕਦੀ ਹੈ:

*ਦੁਨੀਆਂ ਦੇ ਲੋਕੋ ਵੇ, ਧਰਤੀ ਦੇ ਜਾਇਓ ਵੇ।*
*ਇਕ ਗੀਤ ਸੁਣਾਵਾਂ ਮੈਂ, ਇਕ ਬਾਤ ਸੁਣਾਵਾਂ ਮੈਂ।*
*ਜੋ ਦਰਦ ਕਹਾਣੀ ਏ, ਪਰ ਸਭ ਦੀ ਸਾਂਝੀ ਏ।*
*ਦੁਨੀਆਂ ਦੇ ਲੋਕੋ ਵੇ, ਧਰਤੀ ਦੇ ਜਾਇਓ ਵੇ।*

ਉਸ ਪਾਰ ਸਮੁੰਦਰ ਵਿਚ, ਇਕ ਨਾਗ ਵਸੇਂਦਾ ਏ।
ਜੋ ਬੜਾ ਜ਼ਹਿਰੀਲਾ ਏ, ਜਨਤਾ ਦਾ ਵੈਰੀ ਏ।
ਉਹ ਪੱਛਮ ਵਿਚ ਰਹਿੰਦਾ, ਅਸੀਂ ਪੂਰਬ ਵਿਚ ਰਹਿੰਦੇ।
ਉਹ ਉਸ ਕਿਨਾਰੇ 'ਤੇ, ਅਸੀਂ ਇਸ ਕਿਨਾਰੇ ਹਾਂ।
ਪਰ ਫਿਰ ਵੀ ਡਰ ਉਸਦਾ, ਪੂਰਬ ਦੀ ਧਰਤੀ ਨੂੰ। ਦੁਨੀਆਂ ਦੇ ਲੋਕੋ ਵੇ...

ਉਹ ਉਸ ਕਿਨਾਰੇ 'ਤੇ ਹੈ ਜ਼ਹਿਰਾਂ ਘੋਲ ਰਿਹਾ।
ਇਸ ਦੁਧੀਏ ਪਾਣੀ ਵਿਚ, ਅਮਨਾਂ ਦੇ ਸਾਗਰ ਵਿਚ।
'ਤੇ ਘੋਲ-ਘੋਲ ਜ਼ਹਿਰਾਂ ਸਾਡੇ ਵੱਲ ਘੱਲ ਰਿਹਾ।
ਦੁਨੀਆਂ ਦੇ ਲੋਕੋ ਵੇ, ਜਾਗੋ ਵੇ ਸੰਭਲੋ ਵੇ। ਦੁਨੀਆਂ ਦੇ ਲੋਕੋ ਵੇ...

ਤੁਹਾਨੂੰ ਸਹੁੰ ਖੇਤਾਂ ਦੀ, ਤੁਹਾਨੂੰ ਸਹੁੰ ਬੱਚਿਆਂ ਦੀ।
ਤੇ ਸਹੁੰ ਏਸ਼ੀਆ ਦੀ, ਪੂਰਬ ਦੀ ਧਰਤੀ ਦੀ।
ਇਕ ਸੋਟਾ ਏਕੇ ਦਾ, ਆਪਣੇ ਹੱਥ ਫੜੀਏ ਵੇ।
ਤੇ ਉਸ ਕਿਨਾਰੇ ਜਾ, ਫ਼ਨੀਅਰ ਦੇ ਜੜੀਏ ਵੇ। ਦੁਨੀਆਂ ਦੇ ਲੋਕੋ ਵੇ...

ਉਸ ਏਸ ਸਮੁੰਦਰ ਵਿਚ ਜੋ ਜ਼ਹਿਰ ਮਿਲਾਈ ਏ।
ਜੋ ਕਹਿਰ ਮਚਾਇਆ ਏ, ਜੋ ਮੌਤ ਰਲਾਈ ਏ।
ਪੀ ਅੰਮ੍ਰਿਤ ਏਕੇ ਦਾ, ਜ਼ਹਿਰਾਂ ਸਭ ਚੂਸ ਲਈਏ।
ਜ਼ਹਿਰਾਂ ਸਭ ਚੂਸ ਲਈਏ, ਪਾਣੀ ਨੂੰ ਧੋ ਸੁਟੀਏ
ਦੁਨੀਆਂ ਦੇ ਲੋਕੋ ਵੇ, ਧਰਤੀ ਦੇ ਜਾਇਓ ਵੇ।

ਸਾਮਰਾਜੀ ਜਾਲ ਫੈਲਣ ਤੋਂ ਬਾਅਦ ਧਰਤੀ ਉੱਪਰ ਦੋ ਕਿਸਮ ਦੀਆਂ ਲੜਾਈਆਂ ਚੱਲਦੀਆਂ ਰਹੀਆਂ ਹਨ। ਇਕ ਲੜਾਈ ਸਾਮਰਾਜੀਆਂ ਦੀ ਧਰਤੀ ਨੂੰ ਆਪਸ ਵਿਚ ਵੰਡਣ ਦੀ ਸੀ ਅਤੇ ਦੂਸਰੀ ਸਾਮਰਾਜੀਆਂ ਤੋਂ ਮੁਕਤ ਹੋਣ ਦੀ ਕੌਮੀ ਮੁਕਤੀ ਦੀ ਲੜਾਈ ਸੀ। ਦੋ ਸੰਸਾਰ ਜੰਗਾਂ ਸਾਮਰਾਜੀਆਂ ਦੀਆਂ ਆਪਸੀ ਖਹਿਬਾਜ਼ੀ ਦਾ ਸਿੱਟਾ ਸਨ, ਜਿਸ ਵਿੱਚ ਬੇਦੋਸ਼ੇ ਲੋਕਾਂ ਨੂੰ ਆਪਸ ਵਿਚ ਭਾੜੇ 'ਤੇ ਲੜਾਇਆ ਜਾਂਦਾ ਸੀ। ਇਨ੍ਹਾਂ ਸਾਮਰਾਜੀ ਜੰਗਾਂ ਦਾ ਅਸਲੀ ਖਾਤਮਾ ਤਾਂ ਸਾਮਰਾਜ ਤੋਂ ਮੁਕਤੀ ਹੀ ਸੀ ਪਰ ਸੰਸਾਰ ਪੱਧਰ 'ਤੇ ਅਮਨ ਦੀ ਲਹਿਰ ਚੱਲੀ ਜੋ ਸਾਮਰਾਜੀ ਵਿਰੋਧੀ ਤਾਕਤਾਂ ਲਈ ਇਕ ਪੈਂਤੜੇਬਾਜ਼ੀ ਵਜੋਂ ਹਥਿਆਰ ਸੀ। ਇਸ ਅਮਨ ਲਹਿਰ ਦਾ ਜ਼ੋਰ ਦੂਜੀ ਸੰਸਾਰ ਜੰਗ ਤੋਂ ਬਾਅਦ ਪੂਰੀ ਦੁਨੀਆਂ ਵਿਚ ਚੱਲਿਆ ਸੀ। ਇਹੀ ਕਿਤੇ ਨਾ ਕਿਤੇ ਸੰਤ ਰਾਮ ਉਦਾਸੀ ਦੀਆਂ ਕਵਿਤਾਵਾਂ ਵਿੱਚੋਂ ਮਿਲਦਾ ਹੈ। ਇਸ ਪ੍ਰਸੰਗ ਵਿਚ ਉਸਦੀਆਂ ਕਵਿਤਾਵਾਂ 'ਅਮਨ ਦੀ ਹੂਕ' ਅਤੇ 'ਸਮਾਜਵਾਦੀ ਜੰਗ' ਪੜ੍ਹੀਆਂ ਜਾ ਸਕਦੀਆਂ ਹਨ। ਖ਼ੂਬਸੂਰਤ ਗੱਲ ਇਹ ਹੈ ਕਿ ਉਦਾਸੀ ਇਨ੍ਹਾਂ ਕਵਿਤਾਵਾਂ ਵਿਚ ਅਮਨ ਦੀ ਸਾਮਰਾਜੀ ਪਰਿਭਾਸ਼ਾ ਤੋਂ ਮੁਕਤ ਹੈ। ਉਹ ਤਾਂ ਅਮਨ ਨੂੰ ਇਨਕਲਾਬੀਆਂ ਦੀ ਨਜ਼ਰ ਤੋਂ ਦੇਖਦਾ ਹੈ। ਇਸੇ ਲਈ ਉਹ ਦੋਹਾਂ ਜੰਗਾਂ ਦੇ ਦਰਮਿਆਨ ਫ਼ਰਕ ਕਰਦਾ ਹੈ:

ਸੱਚ ਦੱਸੀਂ ਫੀਤੀ ਜਦੋਂ ਸੂਟ 'ਤੇ ਲਵਾਈ ਸੀ।
ਮਾਰੇ ਮੇਰੇ ਵੀਰ ਜਾਂ ਤੇਰੇ ਬਾਪ ਦੇ ਜਵਾਈ ਸੀ।
ਤਾਹੀਓਂ ਪਿੰਡਾਂ 'ਚ ਖੁੱਲ੍ਹੇ ਨਾ ਅੱਖ ਤੇਰੀ.......।



ਮੈਨੂੰ ਚੰਗਾ ਲੱਗੇ ਨਾ ਦਿਹਾੜੀਦਾਰ ਯੋਧਾ ਵੇ।
ਜਾਣੇ ਨਾ ਬਰੂਦ ਕੀ ਅਰਥ ਹੁੰਦਾ ਮੋਹ ਦਾ ਵੇ।
ਬਾਲ ਵੇਖ ਸਾਰੀ ਭੁੱਖ ਲਹਿ ਜਾਊ ਤੇਰੀ......।

ਆਉਣ ਦੀ ਚਿੱਠੀ ਨਾ ਪਾਈ ਇਕ ਵੀ ਨਾ ਜਾਕੇ ਨੀ।
ਖ਼ਬਰੇ ਕੀ ਤੋਰਿਆ ਏ ਪਿਪੜੀ ਪੜ੍ਹਾਕੇ ਨੀ।
ਗੱਲ ਉਤਲੇ ਪਤੇ ਦੀ ਹੁੰਦੀ ਤੇਰੀ.....। (ਅਮਨ ਦੀ ਹੂਕ)

ਦੂਸਰੇ ਪਾਸੇ ਉਹ ਸਮਾਜਵਾਦੀ ਜੰਗ ਨੂੰ, ਭਾਵ ਕੌਮੀ ਮੁਕਤੀ ਲਹਿਰ ਦੀ ਜੰਗ ਨੂੰ ਰੋਟੀ ਜਿੰਨੀ ਮੰਗ ਦੱਸਦਾ ਹੈ। ਉਹ ਲਿਖਦਾ ਹੈ:

ਤੂੰ ਕਾਮਿਆਂ ਦੀ ਜਿੱਤ ਦਾ ਨਿਸ਼ਾਨ ਹੈਂ, ਜੋ ਮੱਥੇ ਲਾਇਆ ਚਾਰੇ ਕੂਟਾਂ ਦੇ।
ਜੰਗ ਵੇ! ਜੰਗ ਵੇ!! ਦੁਨੀਆਂ ਦੇ ਕਾਮਿਆਂ ਲਈ, ਤੂੰ ਰੋਟੀ ਜਿੰਨੀ ਮੰਗ ਵੇ। (ਸਮਾਜਵਾਦੀ ਜੰਗ)

ਇਸ ਕਵਿਤਾ ਨੂੰ ਜੇ ਅਸੀਂ ਨਕਸਲਵਾੜੀ ਲਹਿਰ ਦੇ ਹੋਰ ਕਵੀਆਂ ਜਿਵੇਂ ਪਾਸ਼ ਦੀ 'ਯੁੱਧ ਅਤੇ ਸ਼ਾਂਤੀ', 'ਤੀਸਰਾ ਮਹਾਂ ਯੁੱਧ' ਅਤੇ ਓਮ ਪ੍ਰਕਾਸ਼ ਸ਼ਰਮਾ ਦੀ 'ਜੰਗ ਅਜੇ ਮੁੱਕੀ ਨਹੀਂ' ਨਾਲ ਜੋੜ ਕੇ ਪੜ੍ਹੀਏ ਤਾਂ ਇਸ ਲਹਿਰ ਦੇ ਕਵੀ ਸਾਮਰਾਜੀ ਭਰਾ ਮਾਰੂ ਜੰਗਾਂ ਦਾ ਵਿਰੋਧ ਅਮਨ ਦੇ ਪੈਂਤੜੇ ਤੋਂ ਕਰਦੇ ਸਨ ਪਰ ਸਾਮਰਾਜ ਖਿਲਾਫ਼ ਉੱਠ ਰਹੀਆਂ ਹਥਿਆਰਬੰਦ ਕੌਮੀ ਲਹਿਰਾਂ ਨੂੰ ਜੀ ਆਇਆਂ ਆਖਦੇ ਸਨ। ਜੰਗਾਂ ਦਰਮਿਆਨ ਅਜਿਹਾ ਸੂਖਮ ਨਿਖੇੜਾ ਰਾਜਸੀ ਦਸਤਾਵੇਜ਼ਾਂ ਵਿਚ ਕਰਨਾ ਤਾਂ ਸੰਭਵ ਹੁੰਦਾ ਹੈ ਪਰ ਕਵਿਤਾ ਵਰਗੀ ਵਿਧਾ ਵਿਚ ਇਸ ਨੂੰ ਲੋਕ ਪੱਧਰ 'ਤੇ ਸਮਝਾਉਣਾ ਬਹੁਤ ਮੁਸ਼ਕਿਲ ਹੁੰਦਾ ਹੈ। ਮਾਣ ਵਾਲੀ ਗੱਲ ਇਹ ਹੈ ਕਿ ਉਦਾਸੀ ਦੇ ਹਿੱਸੇ ਇਹ ਕਾਰਨਾਮਾ ਕਰਨਾ ਆਇਆ ਹੈ।

ਸੰਤ ਰਾਮ ਉਦਾਸੀ ਬੁਨਿਆਦੀ ਤੌਰ 'ਤੇ ਰਾਜਸੀ ਚੇਤਨਾ ਦਾ ਕਵੀ ਹੈ ਅਤੇ ਉਹ ਰਾਜਸੀ ਸਰੋਕਾਰਾਂ ਨੂੰ ਪ੍ਰਮੁੱਖਤਾ ਦਿੰਦਾ ਸੀ ਪਰ ਇਸ ਦੇ ਬਾਵਜੂਦ ਉਸ ਦੀ ਕਵਿਤਾ ਵਿਚ ਸਮਾਜਕ ਅਤੇ ਸਭਿਆਚਾਰਕ ਸਰੋਕਾਰਾਂ ਨੂੰ ਵੀ ਥਾਂ ਮਿਲੀ ਹੋਈ ਹੈ। ਉਸਦਾ ਇਨ੍ਹਾਂ ਮਸਲਿਆਂ ਪ੍ਰਤੀ ਦ੍ਰਿਸ਼ਟੀਕੋਣ ਰਾਜਸੀ ਹੀ ਸੀ। ਭਾਰਤੀ ਸਮਾਜ ਵਿਚ ਔਰਤ ਦੀ ਹਾਲਤ ਮੁੱਢ ਤੋਂ ਹੀ ਮਾੜੀ ਰਹੀ ਹੈ। ਆਧੁਨਿਕਤਾ ਨਾਲ ਇਸ ਵਿਚ ਕੁਝ ਫ਼ਰਕ ਪਿਆ ਹੈ ਪਰ ਅਕਸਰ ਕੁਝ ਕਵੀ ਔਰਤ ਪ੍ਰਤੀ ਜ਼ਿਆਦਾਤਰ ਤਰਸ ਭਾਵਨਾ ਤਾਂ ਪੈਦਾ ਕਰਦੇ ਸਨ ਪਰ ਉਸ ਦੀ ਹਾਲਤ ਨੂੰ ਗੌਰਵਮਈ ਢੰਗ ਨਾਲ ਬਹੁਤ ਘੱਟ ਚਿਤਰਦੇ ਸਨ। ਸੰਤ ਰਾਮ ਉਦਾਸੀ ਬਹੁਤ ਸਾਰੀਆਂ ਕਵਿਤਾਵਾਂ ਵਿਚ ਕੁੜੀ ਦੇ ਜਜ਼ਬਾਤ ਨੂੰ ਜ਼ੁਬਾਨ ਦਿੰਦਾ ਹੈ। ਖ਼ੂਬਸੂਰਤ ਗੱਲ ਇਹ ਹੈ ਕਿ ਕੁੜੀ ਇਸ ਵਿਚ ਬਹੁਤੀ ਵਿਚਾਰੀ ਨਹੀਂ ਹੈ ਸਗੋਂ ਸਵੈ-ਮਾਣ ਨਾਲ ਭਰੀ ਹੋਈ ਹੈ:

ਪੁੱਤ ਬਣਕੇ ਕਮਾਊਂ ਘਰ ਤੇਰੇ, ਚਿੱਤ ਨਾ ਡੁਲਾਈਂ ਬਾਬਲਾ
ਮੇਰੇ ਬੰਦਿਆਂ ਤੋਂ ਵੱਧ ਵੇਖੀਂ ਜੇਰੇ, ਚਿੱਤ ਨਾ ਡੁਲਾਈ ਬਾਬਲਾ.....
ਲੋਕੀਂ ਕਹਿੰਦੇ ਪੁੱਤ ਬਿਨਾਂ ਜਗ 'ਚ ਮਿਲਾਪ ਨੀਂ
ਮੈਂ ਤਾਂ ਕਹਾਂ ਜਿਹਦੇ ਧੀ ਨਾ, ਉਹ ਤਾਂ ਸਹੀ ਬਾਪ ਨੀਂ
ਪੁੱਤ ਹੁੰਦੇ ਨੇ ਕੁਲੱਛਣੇ ਵਥੇਰੇ, ਚਿੱਤ ਨਾ ਡੁਲਾਈਂ ਬਾਬਲਾ...... (ਚਿੱਤ ਨਾ ਡੁਲਾਈਂ ਬਾਬਲਾ)

'ਕਾਲੀ ਕੁੜੀ ਦਾ ਗੀਤ' ਕੇਵਲ ਕੁੜੀ ਦੀਆਂ ਭਾਵਨਾਵਾਂ ਨੂੰ ਨਹੀਂ ਦਰਸਾਉਂਦਾ, ਸਗੋਂ ਉਸ ਵਿਚ ਸੁੰਦਰਤਾ ਦੇ ਬੁਰਜੂਆ ਸੁਹਜ ਮਿਆਰਾਂ ਨੂੰ ਇਨਕਲਾਬੀ ਪੱਖ ਤੋਂ ਰੱਦਿਆ ਗਿਆ ਹੈ ਜਿਨ੍ਹਾਂ ਵਿਚ ਗੋਰੇ ਰੰਗ ਨੂੰ ਤਰਜੀਹ ਦਿੱਤੀ ਗਈ ਹੈ। ਲੇਖਕ ਨੇ ਕਾਲੇ ਰੰਗ ਨੂੰ ਮਿਹਨਤ ਨਾਲ ਜੋੜ ਕੇ ਕਾਲੇ ਰੰਗ ਦਾ ਗੌਰਵ ਸਥਾਪਤ ਕੀਤਾ ਹੈ:

*ਚਿੱਟੇ ਚੰਮ ਵਿੱਚ ਭਾਵੇਂ ਕਾਲਖਾਂ, ਲਕੋਈ ਰੱਖੋ,ਹਰ ਕੋਈ ਉਹਨੂੰ ਹੈ ਪਿਆਰਦਾ।*
*ਕਿਉਂ ਸਰਮਾਏਦਾਰੀ ਦੌਰ ਵਿੱਚ ਜੋੜ ਗੂਹੜਾ,ਪੈਸਿਆਂ ਦਾ ਰੂਪ ਤੇ ਸ਼ਿੰਗਾਰਦਾ।*
*ਮਿਹਨਤਾਂ ਦੇ ਅੰਗ ਸੰਗ, ਜੋਬਨੇ ਦਾ ਕਾਲਾ ਰੰਗ,ਧੁੱਪਾਂ ਵਿੱਚ ਬੈਠ ਮੈਂ ਰੰਗਾਇਆ।*
*(ਕਾਲੀ ਕੁੜੀ ਦਾ ਗੀਤ)*

'ਮਜ਼ਦੂਰ ਕੁੜੀ ਦੀ ਪਹਿਲੀ ਰਾਤ' ਵਿਚ ਉਸ ਨੇ ਨਾ ਕੇਵਲ ਮਜ਼ਦੂਰ ਕੁੜੀ ਦੀਆਂ ਸੱਧਰਾਂ ਅਤੇ ਦੁਸ਼ਵਾਰੀਆਂ ਨੂੰ ਹੀ ਪੇਸ਼ ਕੀਤਾ ਹੈ ਸਗੋਂ ਉਸ ਦੇ ਇਕ ਪਾਸੇ ਤਾਂ ਪੈਸੇ ਵਾਲਿਆਂ ਦੀ ਹਵਸ ਨੂੰ ਨੰਗਾ ਕੀਤਾ ਹੈ, ਦੂਜੇ ਪਾਸੇ ਤਥਾਕਥਿਤ ਬੁਰਜੂਆ ਨੈਤਿਕਤਾ ਦਾ ਪਰਦਾ ਵੀ ਚਾਕ ਕੀਤਾ ਹੈ। ਦਾਜ ਦੀ ਲਾਹਨਤ ਦੇ ਖਿਲਾਫ਼ ਉਸ ਦਾ ਬਹੁਤ ਪ੍ਰਸਿੱਧ ਹੋਇਆ ਗੀਤ 'ਡੋਲੀ' ਪ੍ਰਚੱਲਤ ਸੱਭਿਆਚਾਰਕ ਮਰਯਾਦਾ ਦੇ ਉਲਟ ਇਨਕਲਾਬੀ ਮਰਯਾਦਾ ਨੂੰ ਸਥਾਪਤ ਕਰਦਾ ਹੈ।

*ਹੱਸ ਹੱਸ ਤੋਰ ਦੇ ਤੂੰ ਡੋਲੀ ਮੇਰੀ ਬਾਬਲਾ ਵੇ, ਕਿਹੜੀ ਗੱਲੋਂ ਰਿਹਾ ਏਂ ਤੂੰ ਝੂਰ।*
*ਧਰਤੀ ਤਿਹਾਈ ਜਿਉਂ ਪਸੀਨਾ ਮੰਗੇ ਕਾਮਿਆਂ ਦਾ, ਮਾਂਗ ਮੇਰੀ ਮੰਗਦੀ ਸੰਧੂਰ।*
*ਸੁੱਤੇ ਸੁੱਤੇ ਪਏ ਦੀ ਤਾਂ ਨੀਂਦ ਤੇਰੀ ਟੁੱਟ ਜਾਂਦੀ, ਹੋਈ ਸੀ ਮੈਂ ਜਿੱਦੇਂ ਦੀ ਜੁਆਨ।*
*ਕਿਉਂ ਜੋ ਸਰਮਾਏਦਾਰੀ ਦੌਰ ਵਿੱਚ ਬੜਾ ਔਖਾ, ਸਾਂਭਣਾ ਵੇ ਧੀਆਂ ਨੂੰ ਈਮਾਨ।*
*ਡੱਕ ਨਾ ਨੀ ਮਾਏ ਸਾਨੂੰ ਸੁੱਚੀਆਂ ਸੁਗੰਧੀਆਂ ਨੂੰ, ਆਇਆ ਮੇਰੀ ਆਸਾਂ ਉੱਤੇ ਬੂਰ।*
*ਜਿਵੇਂ ਸਾਡਾ ਸਾਰਿਆਂ ਦਾ ਢਿੱਡ ਰੋਟੀ ਮੰਗਦਾ ਹੈ, ਮਾਂਗ ਮੇਰੀ ਮੰਗਦੀ ਸੰਧੂਰ। (ਡੋਲੀ)*

ਸੰਤ ਰਾਮ ਉਦਾਸੀ ਦੀ ਇਕ ਹੋਰ ਖਾਸੀਅਤ ਉਸ ਦਾ ਕਾਵਿਕ ਵਿਧਾ ਵਜੋਂ ਗੀਤ ਕਾਵਿ ਰੂਪ ਨੂੰ ਚੁਣਨਾ ਅਤੇ ਖੁਦ ਗਾਉਣਾ ਵੀ ਸੀ। ਗੀਤ ਪੰਜਾਬੀ ਦਾ ਮੌਲਿਕ ਕਾਵਿ ਰੂਪ ਹੈ ਅਤੇ ਇਸੇ ਕਰਕੇ ਇਹ ਪੰਜਾਬੀ ਮਨ ਦੇ ਸਭ ਤੋਂ ਵੱਧ ਨੇੜੇ ਹੈ। ਸੰਤ ਰਾਮ ਉਦਾਸੀ ਨੇ ਗੀਤਾਂ ਨੂੰ ਇਨਕਲਾਬੀ ਭਾਵਾਂ ਦੇ ਪ੍ਰਚਾਰ ਲਈ ਵਾਹਨ ਬਣਾਇਆ। ਉਸ ਦੀ ਆਪਣੀ ਗਾਉਣ ਕਲਾ ਸੋਨੇ 'ਤੇ ਸੁਹਾਗਾ ਸੀ। ਉਹ ਆਪਣੇ ਗੀਤਾਂ ਨੂੰ ਆਪਣੀਆਂ ਹੀ ਬਣਾਈਆਂ ਤਰਜ਼ਾਂ ਵਿਚ ਖੁਦ ਗਾਉਂਦਾ ਸੀ ਤਾਂ ਹਜ਼ਾਰਾਂ ਲੋਕ ਕੇਵਲ ਝੂਮਣ ਹੀ ਨਹੀਂ ਲੱਗ ਪੈਂਦੇ ਸਨ ਸਗੋਂ ਸੋਚਣ ਵੀ ਲੱਗ ਪੈਂਦੇ ਸਨ। ਗੀਤਾਂ ਤੋਂ ਇਲਾਵਾ ਉਸਨੇ ਬੋਲੀਆਂ, ਟੱਪੇ, ਕਲੀਆਂ ਆਦਿ ਲੋਕ ਕਾਵਿ ਰੂਪਾਂ 'ਤੇ ਵੀ ਕਲਮ ਚਲਾਈ। ਭਾਵੇਂ ਉਸਨੇ ਗ਼ਜ਼ਲ, ਰੁਬਾਈ ਅਤੇ ਖੁੱਲ੍ਹੀ ਕਵਿਤਾ ਵਰਗੇ ਕਾਵਿ-ਰੂਪ ਵੀ ਵਰਤੇ ਹਨ ਪਰ ਉਸਦੀ ਪ੍ਰਤਿਭਾ ਦਾ ਅਸਲ ਜਲੌਅ ਗੀਤਾਂ ਵਿਚ ਹੀ ਪ੍ਰਗਟ ਹੁੰਦਾ ਹੈ।

ਭਾਰਤੀ ਸਮਾਜ ਜਮਾਤਾਂ ਦੇ ਨਾਲ ਨਾਲ ਜਾਤਾਂ ਵਿਚ ਵੀ ਵੰਡਿਆ ਹੋਇਆ ਹੈ। ਮੱਧ ਕਾਲ ਵਿਚ ਭਗਤੀ ਲਹਿਰ ਅਧੀਨ ਕਵੀਆਂ ਨੇ ਇਸਦਾ ਵਿਰੋਧ ਵੀ ਕੀਤਾ। ਕਿਸੇ ਸਮੇਂ ਇਹ ਵਿਰੋਧ ਮਹਾਤਮਾ ਬੁੱਧ ਨੇ ਵੀ ਕੀਤਾ ਸੀ ਪਰ ਜਾਤੀ-ਪਾਤੀ ਬ੍ਰਾਹਮਣਵਾਦ ਦੀ ਜਕੜ ਬਹੁਤ ਪੀਡੀ ਸੀ ਅਤੇ ਪੀਡੀ ਰਹੀ ਹੈ। ਮੱਧ ਕਾਲ ਵਿਚ ਦਲਿਤ ਗੁਰੂਆਂ, ਕਵੀਆਂ ਨੇ ਇਸਦੇ ਵਿਰੁੱਧ ਆਵਾਜ਼ ਉਠਾਈ, ਉੱਥੇ ਤਥਾ-ਕਥਿਤ ਸਵਰਨ ਸ਼੍ਰੇਣੀਆਂ ਵਿਚੋਂ ਸਮਝੇ ਜਾਂਦੇ ਬਾਣੀਕਾਰਾਂ ਨੇ ਵੀ ਇਸ ਕੁਰੀਤੀ ਨੂੰ ਨਿੰਦਿਆ। ਮੱਧ ਕਾਲੀ ਧਰਮ ਆਧਾਰਤ ਕਾਵਿ ਚਿੰਤਨ ਦਾ ਮੁੱਖ ਆਧਾਰ ਇਹ ਸੀ ਕਿ ਜੇ ਸਾਰੇ ਮਨੁੱਖ ਪਰਮਾਤਮਾ ਦੇ ਪੈਦਾ ਕੀਤੇ ਹੋਏ ਹਨ ਤਾਂ ਉਨ੍ਹਾਂ ਵਿਚ ਬਰਾਬਰੀ ਵੀ ਹੋਣੀ ਚਾਹੀਦੀ ਹੈ ਅਤੇ ਇਸ ਨੂੰ ਉਚ-ਨੀਚ ਦੀ ਦਰਜਾਬੰਦੀ ਵਿਚ ਵੰਡਣਾ ਗੁਨਾਹ ਹੈ। ਆਧੁਨਿਕ ਕਾਲ ਵਿਚ ਆ ਕੇ ਸਮਾਜ ਸੁਧਾਰਕਾਂ ਨੇ ਜਾਤ-ਪਾਤ ਦਾ ਵਿਰੋਧ ਕਰਨਾ ਸ਼ੁਰੂ ਕਰ ਦਿੱਤਾ। ਉਹ ਇਸ ਨੂੰ ਮੁੱਖ ਤੌਰ 'ਤੇ ਪੱਛਮ ਦੇ ਮਾਨਵਵਾਦੀ ਨਜ਼ਰੀਏ ਤੋਂ ਵੇਖਦੇ ਸਨ। ਜਿਸ ਅਨੁਸਾਰ ਸਾਰੇ ਮਨੁੱਖ ਕੁਦਰਤ ਦੀ ਗੋਦ 'ਚ ਪੈਦਾ ਹੋਏ ਹਨ ਅਤੇ ਕੁਦਰਤੀ ਸਮਾਜਕ ਨਿਆਂ ਦੇ ਕਾਨੂੰਨ ਅਨੁਸਾਰ ਸਾਰੇ ਲੋਕ ਬਰਾਬਰ ਹਨ।

ਮੁੱਢਲੀ ਆਧੁਨਿਕ ਪੰਜਾਬੀ ਕਵਿਤਾ ਵਿਚ ਜਾਤ-ਪਾਤ ਦਾ ਮਸਲਾ ਉੱਠਿਆ ਹੀ ਨਹੀਂ। ਮਗਰੋਂ ਮਾਰਕਸਵਾਦ ਦੇ ਪ੍ਰਭਾਵ ਅਧੀਨ ਇਹ ਸਮਝਿਆ ਜਾਂਦਾ ਰਿਹਾ ਕਿ ਮੁੱਖ ਮਸਲਾ



ਜਮਾਤ ਦਾ ਹੈ। ਸਮਾਜਵਾਦ ਆ ਜਾਣ ਨਾਲ ਜਮਾਤਾਂ ਖਤਮ ਹੋ ਜਾਣਗੀਆਂ ਤਾਂ ਜਾਤ-ਪਾਤ ਦਾ ਕੁਹਜ ਆਪੇ ਹੀ ਖਤਮ ਹੋ ਜਾਵੇਗਾ। ਦੇਸ਼ ਦੀ ਆਜ਼ਾਦੀ ਤੋਂ ਬਾਅਦ (ਭਾਵੇਂ ਇਸ ਦਾ ਆਰੰਭ ਤਾਂ ਪੂਨਾ ਐਕਟ ਦੇ ਨਾਲ ਹੀ ਲਾਗੂ ਹੋ ਗਿਆ ਸੀ) ਹਰ ਪੱਧਰ 'ਤੇ ਰਾਖਵਾਂਕਰਨ ਪਾਲਸੀ ਲਾਗੂ ਹੋ ਜਾਣ ਨਾਲ ਇਕ ਪਾਸੇ ਤਾਂ ਦਲਿਤ ਭਾਈਚਾਰੇ ਨੂੰ ਰਾਹਤ ਮਿਲਣੀ ਸ਼ੁਰੂ ਹੋ ਗਈ, ਉੱਥੇ ਦੂਸਰੇ ਪਾਸੇ ਦਲਿਤ ਪਛਾਣ ਦਾ ਮਸਲਾ ਵੀ ਉਭਰਨ ਲੱਗਿਆ। ਕਮਿਊਨਿਸਟ ਲਹਿਰ ਦੇ ਧੀਮੇ ਪੈ ਜਾਣ ਨਾਲ ਇਸ ਮਸਲੇ ਨੇ ਵਧੇਰੇ ਜ਼ੋਰ ਪਕੜਿਆ। ਇਕ ਤਰ੍ਹਾਂ ਬਸਪਾ ਨੇ ਭਾਰਤ ਦੀ ਰਾਜਨੀਤੀ ਵਿਚ ਇਹ ਵਿਚਾਰ ਸੁੱਟਿਆ ਕਿ ਆਰਥਿਕ ਪੱਧਰ ਉੱਪਰ ਉੱਠ ਜਾਣ ਨਾਲ ਦਲਿਤ ਭਾਈਚਾਰੇ ਦੀਆਂ ਸਮੱਸਿਆਵਾਂ ਹੱਲ ਨਹੀਂ ਹੁੰਦੀਆਂ। ਇਸ ਨੂੰ ਮੁੱਦਾ ਬਣਾਉਣ ਦੀ ਜ਼ਰੂਰਤ ਹੈ।

ਇਸੇ ਸੋਚ ਅਧੀਨ ਨਾ ਕੇਵਲ ਸਮਕਾਲੀਨ ਸਮੇਂ ਵਿਚ ਹੀ ਦਲਿਤ ਸਾਹਿਤ ਨੂੰ ਪਛਾਣਿਆ ਗਿਆ ਸਗੋਂ ਇਤਿਹਾਸ ਵਿਚ ਵੀ ਦਲਿਤ ਭਾਈਚਾਰੇ ਵੱਲੋਂ ਰਚੀਆਂ ਰਚਨਾਵਾਂ ਨੂੰ ਦਲਿਤ ਪ੍ਰਸੰਗਾਂ ਵਿਚ ਉਭਾਰਿਆ ਜਾਣ ਲੱਗਿਆ। ਇੰਝ ਜਾਪਦਾ ਹੈ ਕਿ ਦਲਿਤ ਭਾਈਚਾਰੇ ਵਿਚੋਂ ਪੈਦਾ ਹੋਏ ਸੱਤਾਧਾਰੀ ਉੱਚ ਵਰਗ ਨੂੰ ਇਹ ਨੀਤੀ ਰਾਸ ਆਉਂਦੀ ਹੈ। ਸਿੱਟੇ ਵਜੋਂ ਨਕਸਲਵਾੜੀ ਲਹਿਰ ਦੇ ਇਨਕਲਾਬੀ ਕਵੀਆਂ ਜਿਨ੍ਹਾਂ ਦਾ ਪਿਛੋਕੜ ਦਲਿਤ ਭਾਈਚਾਰੇ ਨਾਲ ਜੁੜਦਾ ਸੀ, ਉਨ੍ਹਾਂ ਦੀਆਂ ਰਚਨਾਵਾਂ ਨੂੰ ਰਾਜਸੀ ਲਹਿਰ ਦੇ ਇਨਕਲਾਬੀ ਪ੍ਰਸੰਗਾਂ ਅਤੇ ਮਾਰਕਸਵਾਦ ਦੇ ਵਿਚਾਰਧਾਰਕ ਚੌਖਟੇ ਤੋਂ ਤੋੜ ਕੇ ਵਿਚਾਰਿਆ ਜਾਣਾ ਸ਼ੁਰੂ ਹੋਇਆ। ਸੰਤ ਰਾਮ ਉਦਾਸੀ ਦਲਿਤ ਭਾਈਚਾਰੇ ਨਾਲ ਸਬੰਧ ਰੱਖਦਾ ਸੀ ਅਤੇ ਉਸਦਾ ਇਹ ਜੀਵਨ -ਅਨੁਭਵ ਉਸ ਦੀਆਂ ਰਚਨਾਵਾਂ ਵਿਚ ਵੀ ਠੋਸ ਯਥਾਰਥਕ ਜਮਾਤੀ ਸੱਚ ਵਜੋਂ ਮੌਜੂਦ ਹੈ। ਇਸ ਵਿਚ ਪੰਜਾਬੀ ਸਮਾਜ ਦਾ ਜਮਾਤੀ ਪੱਖ ਤਾਂ ਹਾਜ਼ਰ ਹੈ ਪਰ ਇਹ ਸਮੁੱਚੇ ਸਮਾਜਕ ਸੱਚ ਨੂੰ ਸਿਰਫ਼ ਜਾਤ ਤਕ ਸੀਮਤ ਨਹੀਂ ਕਰਦਾ, ਸਗੋਂ ਉਹ ਜਾਤ ਦਾ ਖਾਤਮਾ ਜਮਾਤ ਦੇ ਖਾਤਮੇ ਨਾਲ ਅਤੇ ਜਮਾਤ ਦੇ ਖਾਤਮੇ ਲਈ ਮਾਰਕਸਵਾਦ 'ਤੇ ਟੇਕ ਰੱਖਦਾ ਹੈ ਅਤੇ ਮਾਰਕਸਵਾਦ ਲਈ ਵੀ ਉਸ ਸਮੇਂ ਦੇ ਰਾਜਸੀ ਪੈਂਤੜੇ ਹਥਿਆਰਬੰਦ ਇਨਕਲਾਬ ਨੂੰ ਅਹਿਮ ਮੰਨਦਾ ਹੈ। ਉਸਦੇ ਕਿਸੇ ਵੀ ਗੀਤ ਵਿਚ ਜਮਾਤ ਉੱਤੇ ਜਾਤ ਨੂੰ ਅਹਿਮੀਅਤ ਨਹੀਂ ਮਿਲੀ ਸਗੋਂ ਪੇਂਡੂ ਕਿਸਾਨੀ ਸਮਾਜ ਵਿੱਚ ਜੱਟ ਅਤੇ ਸੀਰੀ ਦੇ ਰਿਸ਼ਤੇ ਨੂੰ ਆਪਸੀ ਵਿਰੋਧ ਦੀ ਥਾਂ ਆਪਸੀ ਭਾਈਚਾਰੇ ਦੇ ਰਿਸ਼ਤੇ ਵਜੋਂ ਚਿਤਰਿਆ ਹੈ। ਉਦਾਹਰਣ ਵਜੋਂ ਉਸਦਾ ਗੀਤ 'ਹਾਲੀਆਂ ਪਾਲੀਆਂ ਦਾ ਗੀਤ' ਦੇਖਿਆ ਜਾ ਸਕਦਾ ਹੈ:

*ਸਿੰਗਾਂ ਦੀਆਂ ਤਿੱਖੀਆਂ ਸੰਗੀਨਾ ਕਰ ਲਵੀਂ ਤੂੰ ਵੀ,ਥੰਮ੍ਹ ਜਾਣ ਨ੍ਹੇਰੀਆਂ ਦੇ ਵੇਗ ਨੀ।*
*ਸੀਰੀਆਂ ਦੇ ਹੌਂਸਲੇ ਨੂੰ ਉਜੜਿਆਂ ਟਾਂਡਿਆਂ ਦਾ, ਪੁੱਤ ਜਿੰਨਾ ਹੁੰਦਾ ਏ ਦਰੇਗ ਨੀ।*
*ਹੱਥਾਂ ਦੀਆਂ ਰੇਖਾ ਵਾਂਗੂ ਯੁੱਗ-ਪਲਟਾਊ ਹੁੰਦੇ,ਜੱਟਾਂ ਲਈ ਖੇਤਾਂ ਦੇ ਸਿਆੜ।*
*ਨੀ ਜੋੜੀਏ ਬੀਜਣੇ ਨੇ ਅਸੀਂ ਹਥਿਆਰ।*

ਇਸੇ ਪ੍ਰਕਾਰ ਹੀ ਉਸਦਾ ਗੀਤ 'ਸੀਰੀ ਤੇ ਜੱਟ ਦੀ ਸਾਂਝੀ ਵਿਥਿਆ ਦੇ ਨਾਂ...' ਵੀ ਵਾਚਿਆ ਜਾ ਸਕਦਾ ਹੈ:

*ਗਲ ਲੱਗ ਕੇ ਸੀਰੀ ਦੇ ਜੱਟ ਰੋਵੇ, ਬੋਹਲ੍ਹਾਂ ਵਿਚੋਂ ਨੀਰ ਵਗਿਆ।*
*ਲਿਆ ਤੰਗਲੀ ਨਸੀਬਾਂ ਨੂੰ ਫਰੋਲੀਏ, ਤੂੜੀ ਵਿੱਚੋਂ ਪੁੱਤ 'ਜੱਗਿਆ'।*

ਹਰ ਕਵੀ ਦਾ ਵਿਅਕਤੀਗਤ ਅਨੁਭਵ ਹੁੰਦਾ ਹੈ ਜੋ ਉਸਦੇ ਕਾਵਿ ਵਿਚ ਫਲਦਾ ਹੈ। ਇਕ ਆਲੇ ਦੁਆਲੇ ਤੋਂ ਗ੍ਰਹਿਣ ਕੀਤੀ ਵਿਚਾਰਧਾਰਕ ਚੇਤਨਾ ਹੁੰਦੀ ਹੈ ਜੋ ਉਸਦੇ ਕਾਵਿ ਨੂੰ ਦਿਸ਼ਾ-ਨਿਰਦੇਸ਼ ਦਿੰਦੀ ਹੈ। ਸੰਤ ਰਾਮ ਉਦਾਸੀ ਦੇ ਕਾਵਿ ਵਿਚ ਉਸਦਾ ਮੁੱਖ ਅਨੁਭਵ ਖੇਤਰ ਪੇਂਡੂ ਜੀਵਨ ਸੀ, ਜਿਸ ਵਿਚ ਭਾਵੇਂ ਵੱਖ-ਵੱਖ ਜਾਤਾਂ ਹਾਜ਼ਰ ਸਨ ਅਤੇ ਉਨ੍ਹਾਂ ਦੀਆਂ ਆਪਸੀ ਵਿਰੋਧਤਾਈਆਂ ਵੀ ਹੋਣਗੀਆਂ ਪਰ ਉਸਦੀ ਵਿਚਾਰਧਾਰਕ ਚੇਤਨਾ ਉਸ ਨੂੰ ਸੁਝਾਉਂਦੀ ਸੀ ਕਿ

ਮੁੱਖ ਵਿਰੋਧਤਾਈ ਜਾਤਾਂ ਵਿਚ ਨਹੀਂ ਸਗੋਂ ਜਮਾਤਾਂ ਅੰਦਰ ਹੈ। ਇਸੇ ਲਈ ਉਹ ਆਪਣੇ ਕਾਵਿ ਵਿਚ ਜਾਤਾਂ ਅੰਦਰ ਮੌਜੂਦ ਕੰਮ ਸਾਂਝ ਕਾਰਨ ਪੈਦਾ ਹੋਈ ਭਾਈਚਾਰਕ ਰਵਾਂਦਾਰੀ ਨੂੰ ਪ੍ਰੋਤਸਾਹਨ ਦਿੰਦਾ ਸੀ ਅਤੇ ਜਮਾਤੀ ਵਿਰੋਧਤਾਈ ਨੂੰ ਮੁੱਖ ਰੂਪ ਵਿਚ ਪੇਸ਼ ਕਰਦਾ ਸੀ। ਇਸਦਾ ਕਾਰਨ ਉਸਦੀ ਚੇਤਨਾ ਵਿਚ ਕਮਿਊਨਿਸਟ ਵਿਚਾਰਧਾਰਾ ਦਾ ਤੀਖਣ ਪ੍ਰਭਾਵ ਸੀ। ਇਸੇ ਕਰਕੇ ਉਹ ਲਿਖਦਾ ਹੈ:

*ਵਰ੍ਹਿਆ ਏ ਸੌਣ ਉਨ੍ਹਾਂ ਬੱਚਿਆਂ ਦੇ ਨਾਂ 'ਤੇ, ਜਿਨ੍ਹਾਂ ਖੀਰ ਦਾ ਨਾ ਚੱਖਿਆ ਸੁਆਦ।*
*ਕੰਮੀਆਂ ਦੀ ਜੀਤੋ ਦੇ ਨਾਂ ਲੱਗੀਆਂ ਨੇ ਤੀਆਂ,ਜੀਹਦਾ ਰਸ ਪੀ ਗਏ ਸੰਘਣੇ ਕਮਾਦ।*
*ਕੱਲ੍ਹ 'ਜੈਲੂ' ਚੌਕੀਦਾਰ ਦਿੰਦਾ ਫਿਰੇ ਹੋਕਾ, ਅਖੇ 'ਖੇਤਾਂ ਵਿੱਚ ਬੀਜੋ ਹਥਿਆਰ।'*
*ਕੱਠੇ ਹੋ 'ਵਲਾਇਤੀ ਸੰਗਲਾਂ' ਦੀ ਵਾੜ ਤੋੜਨੀ ਜੁ, ਬੂਥ ਰਹੀ ਦੋਧਿਆਂ ਨੂੰ ਮਾਰ।*
*ਤੁਸੀਂ ਰਾਜੇ ਸ਼ੀਸ਼ੇ ਦੇ ਪੁਸ਼ਾਕ ਪਾ ਕੇ ਰੱਖੋ,ਦੇਣੀ ਉਭਰੇ ਹਥੌੜਿਆਂ ਨੇ ਤੋੜ।*
*ਇਕ ਤੂੰ ਕਸਾਈ ਮੇਰੇ ਪਿੰਡ ਦਿਆ ਰਾਜਿਆ ਓਏ,ਦੂਜਾ ਤੇਰਾ ਸ਼ਾਹਾਂ ਨਾਲ ਜੋੜ।*
*ਤੇਰੀ ਨੀਂਦ ਉੱਤੇ ਪਹਿਰਾ ਤੇਰਿਆਂ ਮੁਕੱਦਮਾਂ ਦਾ,ਕੁੱਤੇ ਰੱਖਣ ਦੀ ਨਹੀਂ ਲੋੜ।(ਬੁਰਜੂਆ ਤਾਣੇ ਬਾਣੇ)*

ਉਸ ਲਈ ਦੁਨੀਆਂ ਭਰ ਦੇ ਕਾਮੇ ਇਕ ਸਨ। ਇਸੇ ਲਈ ਉਹ ਸਪੱਸ਼ਟ ਰੂਪ ਵਿਚ ਲਿਖਦਾ ਹੈ:

*ਕਿਰਤ ਲੁਟਾਵਣ ਵਾਲਿਓ ਸਾਰੇ ਇਕ ਹੋ ਜਾਓ, ਇਕ ਹੋ ਜਾਓ।*
*ਜਿਸਮ ਤੁੜਾਵਣ ਵਾਲਿਓ ਸਾਰੇ ਇਕ ਹੋ ਜਾਓ, ਇਕ ਹੋ ਜਾਓ।(ਦੁਨੀਆਂ ਭਰ ਦੇ ਕਾਮਿਓ)*

ਇਸੇ ਕਵਿਤਾ ਵਿਚ ਉਸਨੇ ਕੋਈ ਸ਼ੱਕ ਨਹੀਂ ਰਹਿਣ ਦਿੱਤਾ ਕਿ ਦੁਨੀਆਂ ਭਰ ਦੇ ਕਾਮਿਆਂ ਦੇ ਸੰਘਰਸ਼ ਅੱਗੇ ਜਾਤ ਅਤੇ ਧਰਮ ਮਹੱਤਵਪੂਰਨ ਨਹੀਂ ਹਨ:

*ਪੂੰਜੀਪਤੀ ਦੀ ਮਰਜ਼ੀ ਹੈ ਕਿ, ਤੂੰ ਲੜਦਾ ਰਹੇਂ, ਤੂੰ ਮਰਦਾ ਰਹੇਂ।*
*ਧਰਮ, ਕਾਨੂੰਨ, ਜਾਤ ਦਾ ਡੰਡਾ, ਤੂੰ ਚੁੱਕਦਾ ਰਹੇਂ, ਤੂੰ ਧਰਦਾ ਰਹੇਂ।*
*ਫੌਜ ਪੁਲਿਸ ਦੇ ਸਾਏ ਹੇਠਾਂ, ਰਹਿਣ ਉਸਰਦੇ ਮਹਿਲ ਮੁਨਾਰੇ।*
*ਹੈ ਕੜਕਦੀ ਬਿਜਲੀ ਬੇਸ਼ੱਕ, ਪਰ ਨਾ ਕੁਸਕਣ ਕੁੱਲੀਆਂ ਢਾਰੇ।*
*ਸਾਂਝਾ ਕਰੋ ਲਹੂ ਤੇ ਮੁੜ੍ਹਕਾ, ਤੇ ਲੋਹੇ ਦਾ ਪਹਿਰਾ ਲਾਓ।*
*ਇਕ ਹੋ ਜਾਓ! ਇਕ ਹੋ ਜਾਓ!!*

ਸਪੱਸ਼ਟ ਹੈ ਕਿ ਸੰਤ ਰਾਮ ਉਦਾਸੀ ਦੀ ਕਾਵਿ ਚੇਤਨਾ ਵਿਚ ਦੋ ਹੀ ਜਾਤਾਂ ਹਨ ਇਕ ਲੁੱਟਣ ਵਾਲੀ ਤੇ ਦੂਜੀ ਲੁੱਟੇ ਜਾਣ ਵਾਲੀ। ਉਹ ਕਿਸੇ ਵੀ ਹੋਰ ਜਾਤ ਨੂੰ ਨਹੀਂ ਪਛਾਣਦਾ। ਇਸ ਪੱਖ ਤੋਂ ਉਹ ਜਮਾਤੀ ਚੇਤਨਾ ਦਾ ਸ਼ਇਰ ਸੀ। ਉਸਨੂੰ ਦਲਿਤ ਸ਼ਾਇਰ ਵਜੋਂ ਪਰਿਭਾਸ਼ਤ ਕਰਨਾ ਅਸਲ ਵਿਚ ਮਨੂੰਵਾਦੀ ਸੋਚ ਹੈ ਜੋ ਵਿਅਕਤੀ ਨੂੰ ਕਰਮ ਜਾਂ ਵਿਚਾਰ ਦੀ ਥਾਵੇਂ ਉਸਦੇ ਜਨਮ ਤੋਂ ਪਛਾਣਦੀ ਹੈ। ਸੰਤ ਰਾਮ ਉਦਾਸੀ ਦੀਆਂ ਬਹੁਤ ਸਾਰੀਆਂ ਕਵਿਤਾਵਾਂ 'ਖੂਹ ਹੱਕਣ ਵਾਲੇ ਨੂੰ ਅਸੀਸ', ਹਾੜ੍ਹੀਆਂ ਦੇ ਹਾਣੀਓ', 'ਹਾਲੀਆਂ ਪਾਲੀਆਂ ਦਾ ਗੀਤ', ਸੀਰੀ ਤੇ ਜੱਟ ਦੀ ਸਾਂਝੀ ਵਿਥਿਆ ਦੇ ਨਾਂ', 'ਮਜ਼ਦੂਰ ਦੀ ਕਲੀ', 'ਕੰਮੀਆਂ ਦਾ ਵਿਹੜਾ' ਆਦਿ ਕਵਿਤਾਵਾਂ ਵਿਚ ਕੋਈ ਵੀ ਜਾਤੀਗਤ ਅਨੁਭਵ ਨਹੀਂ ਹੈ ਸਗੋਂ ਕਿਸੇ ਵੀ ਜਾਤ ਦੇ ਕਿਰਤੀ ਦਾ ਅਨੁਭਵ ਹੈ। ਇੰਝ ਹੀ 'ਰੰਗਰੇਟਾ ਗੁਰੂ ਕਾ ਬੇਟਾ', 'ਭਗਤ ਰਵਿਦਾਸ ਨੂੰ', ਜਾਂ 'ਭਗਤ ਰਵਿਦਾਸ ਨੂੰ ਸ਼ਰਧਾਂਜਲੀ' ਕਵਿਤਾਵਾਂ ਵਿਚੋਂ ਵੀ ਕਿਸੇ ਜਾਤੀਗਤ ਅਨੁਭਵ ਨੂੰ ਤਲਾਸ਼ਣਾ ਕਵੀ ਨਾਲ ਬੇਇਨਸਾਫ਼ੀ ਹੈ। ਜਦੋਂ ਕਿ ਸ਼ਾਇਰ 'ਭਗਤ ਰਵਿਦਾਸ ਨੂੰ' ਕਵਿਤਾ ਵਿਚ ਖੁਦ ਲਿਖਦਾ ਹੈ:

*ਕਿਰਤੀ ਇਕ ਜਮਾਤ ਹੈ ਜਾਤ ਨਹੀਂਓਂ, ਜਾਤੀ ਭੇਦ ਹੈ ਹੇਜ ਜਨੂੰਨੀਆਂ ਦਾ।*
*ਕੂੰਨਾਂ ਵਿਚ ਘੁਚੱਲ ਕੇ ਸਾਫ ਕੀਤਾ, ਕਾਲਾ ਚਿੱਤ ਤੂੰ ਮਜ਼ਬੀ ਕਾਨੂੰਨੀਆਂ ਦਾ।*



*ਤੇਰੇ ਗੀਤਾਂ 'ਚੋਂ ਸਮਿਆਂ ਨੇ ਸੇਧ ਲੈ ਕੇ, ਸਮਾਂ ਸੋਚਣਾ ਕਿਰਤ ਆਜ਼ਾਦੀਆਂ ਦਾ।*
*ਕਦੇ ਹੋਏਗਾ ਹਿੰਦ ਦੀ ਹਿੱਕ ਉੱਤੇ, ਬੇਗਮਪੁਰਾ ਇਕ ਪਿੰਡ ਅਬਾਦੀਆਂ ਦਾ।*

ਨਕਸਲਵਾੜੀ ਲਹਿਰ ਦੀ ਕਵਿਤਾ ਤੋਂ ਪਹਿਲਾਂ ਮੌਜੂਦ ਪੰਜਾਬੀ ਮਾਰਕਸਵਾਦ ਤੋਂ ਪ੍ਰਭਾਵਤ ਪ੍ਰਗਤੀਵਾਦੀ ਪੰਜਾਬੀ ਕਵਿਤਾ ਵਿਚ ਧਰਮ ਖਾਸ ਕਰਕੇ ਸਿੱਖ ਧਰਮ ਨਾਲ ਸਬੰਧਿਤ ਹਵਾਲਿਆਂ ਨੂੰ ਘੱਟ ਵਰਤਿਆ ਗਿਆ ਸੀ। ਇਸ ਦਾ ਇਕ ਕਾਰਨ ਤਾਂ ਇਹ ਸੀ, ਮੱਧਕਾਲੀ ਪੰਜਾਬੀ ਕਵਿਤਾ ਕਿੱਸਿਆਂ ਅਤੇ ਵਾਰਾਂ ਦੀ ਲੌਕਿਕ ਧਾਰਾ ਨੂੰ ਛੱਡ ਕੇ ਬਾਕੀ ਧਾਰਮਿਕ ਕਵਿਤਾ ਸੀ ਅਤੇ ਉਸਦੇ ਪਿੱਛੇ ਕੰਮ ਕਰਦਾ ਬੁਨਿਆਦੀ ਦਰਸ਼ਨ ਅਧਿਆਤਮਕ ਰਹੱਸਵਾਦੀ ਸੀ। ਆਧੁਨਿਕ ਪੰਜਾਬੀ ਕਵਿਤਾ ਆਪਣੇ ਲੱਛਣ ਵਜੋਂ ਹੀ 'ਰੱਬ'ਦੀ ਥਾਵੇਂ 'ਮਨੁੱਖ' ਨੂੰ ਕੇਂਦਰ ਵਿੱਚ ਰੱਖਦੀ ਹੈ। ਯਥਾਰਥਵਾਦੀ ਵਿਧੀ ਨੂੰ ਅਹਿਮੀਅਤ ਦਿੰਦੀ ਹੈ। ਇਸ ਦੀ ਮੁੱਖ ਟੇਕ ਧਰਮ-ਨਿਰਪੱਖਤਾ ਉੱਪਰ ਸੀ। ਇਸ ਨਾਲ ਕਵਿਤਾ ਵਿਸ਼ੇ ਪੱਖੋਂ ਧਾਰਮਿਕਤਾ ਦੇ ਸੀਮਤ ਦਾਇਰੇ ਵਿਚੋਂ ਨਿਕਲ ਗਈ ਅਤੇ ਰਾਜਸੀ ਤੌਰ 'ਤੇ ਧਰਮ ਨਿਰਪੱਖ ਹੋ ਗਈ ਸੀ। ਇਸ ਦੇ ਵਿਸ਼ਿਆਂ ਵਿਚ ਵੰਨ-ਸੁਵੰਨਤਾ ਆਈ ਅਤੇ ਰੂਪਕਾਰਾਂ ਤੋਂ ਲੈ ਕੇ ਸ਼ੈਲੀ ਦੇ ਪੱਧਰ 'ਤੇ ਨਵੇਂ ਪ੍ਰਯੋਗ ਹੋਣ ਲੱਗੇ। ਇਸਦੀ ਵਿਸ਼ਾਲਤਾ ਦੇ ਬਾਵਜੂਦ ਇਹ ਆਪਣੇ ਇਤਿਹਾਸਕ ਵਿਰਸੇ ਤੋਂ ਟੁੱਟ ਗਈ ਸੀ। ਅਜਿਹੀ ਸਥਿਤੀ ਵਿਚ ਸਾਰੇ ਹੀ ਨਕਸਲਵਾੜੀ ਲਹਿਰ ਦੇ ਕਵੀਆਂ ਨੇ ਸਿੱਖ ਗੌਰਵਸ਼ਾਲੀ ਇਤਿਹਾਸ ਨੂੰ ਨਾ ਕੇਵਲ ਆਪਣੇ ਵਿਰਸੇ ਵਜੋਂ ਮੁੜ ਪਛਾਣਨਾ ਸ਼ੁਰੂ ਕਰ ਦਿੱਤਾ ਸਗੋਂ ਇਸਦੇ ਹਵਾਲੇ ਵੀ ਕਵਿਤਾ ਵਿਚ ਆਉਣੇ ਸ਼ੁਰੂ ਹੋਏ। ਇੱਥੇ ਇਕ ਹੋਰ ਧਿਆਨ ਦੇਣ ਵਾਲਾ ਨੁਕਤਾ ਹੈ ਕਿ ਮਾਰਕਸਵਾਦ ਦੀ ਪੰਜਾਬੀ ਵਿਚ ਹੋਈ ਸੰਤ ਸਿੰਘ ਸੇਖੋਂ ਵਾਲੀ ਵਿਆਖਿਆ ਅਨੁਸਾਰ ਗੁਰਬਾਣੀ ਅਧਿਆਤਮਕ ਵਿਸ਼ਿਆਂ 'ਤੇ ਲਿਖਿਆ ਕਾਵਿ ਹੈ, ਜਿਸ ਵਿਚ ਕਿਤੇ-ਕਿਤੇ ਸਮਾਜਕ ਸਰੋਕਾਰ ਮਿਲ ਜਾਂਦੇ ਹਨ। ਇਸਦੇ ਉਲਟ ਪ੍ਰੋ. ਕਿਸ਼ਨ ਸਿੰਘ ਦੀ ਵਿਆਖਿਆ ਅਨੁਸਾਰ ਗੁਰਬਾਣੀ ਦਾ ਮੁਹਾਵਰਾ ਧਾਰਮਿਕ ਹੈ ਪਰ ਇਸ ਵਿਚ ਪੇਸ਼ ਸਮਾਜਕ ਚਿੱਤਰ ਉਸ ਸਮੇਂ ਦੀਆਂ ਸਮਾਜਕ ਹਕੀਕਤਾਂ ਨੂੰ ਪੇਸ਼ ਕਰਦਾ ਹੈ।ਗੁਰਬਾਣੀ ਦੀ ਇਸ ਵਿਚਾਰਧਾਰਕ ਵਿਆਖਿਆ ਕਰਕੇ ਨਕਸਲੀ ਕਵਿਤਾ ਵਿੱਚ ਸਿੱਖ ਇਤਿਹਾਸ ਨੂੰ ਜਮਾਤੀ ਦ੍ਰਿਸ਼ਟੀਕੋਣ ਤੋਂ ਪੇਸ਼ ਕਰਨਾ ਸ਼ੁਰੂ ਕੀਤਾ ਗਿਆ। ਪੂਰਵਲੀ ਰਵਾਇਤੀ ਕਵਿਤਾ ਮੁੱਖ ਤੌਰ 'ਤੇ ਗੁਰਪੁਰਬਾਂ ਤੇ ਗੁਰੂ ਸਾਹਿਬਾਨ ਦੇ ਜੀਵਨ ਪ੍ਰਸੰਗਾਂ ਨੂੰ ਕਵਿਤਾਉਣ ਤਕ ਸੀਮਤ ਸੀ। ਇਸ ਵਿਚ ਗੁਰੂ ਸਹਿਬਾਨ ਦਾ ਜੱਸ ਗਾਇਨ ਤਾਂ ਹੁੰਦਾ ਸੀ, ਨਾਲ ਇਸ ਵਿਚ ਅਲੌਕਿਕਤਾ ਭਾਰੂ ਸੀ ਪਰ ਇਹ ਮਿੱਥ ਸਿਮਰਨ ਸੀ। ਸੰਤ ਰਾਮ ਉਦਾਸੀ ਦੇ ਪਿਛੋਕੜ ਵਿਚ ਇਹ ਧਾਰਮਿਕ ਕਵੀ ਦਰਬਾਰਾਂ ਦੀ ਪਰੰਪਰਾ ਸੀ ਪਰ ਉਸਨੇ ਇਸ ਨੂੰ ਮਾਰਕਸਵਾਦੀ ਚੇਤਨਾ ਨਾਲ ਰੂਪਾਂਤਰਨ ਕਰ ਦਿੱਤਾ। ਇਉਂ ਇਹ ਮਿਥ ਸਿਮਰਨਾਂ ਦੀ ਥਾਵੇਂ ਮਿਥ ਵਿਸਫੋਟ ਹੋ ਗਿਆ। ਸੰਤ ਰਾਮ ਉਦਾਸੀ ਦੀ ਖੁਦ ਦੀ ਕਵਿਤਾ ਵਿਚ ਇਹ ਵਿਕਾਸ ਦੇਖਣ ਨੂੰ ਮਿਲਦਾ ਹੈ। ਇਕ ਪਾਸੇ ਉਸ ਦੀ 'ਗੁਰੂ ਅਰਜਨ ਦੇਵ ਜੀ ਦੀ ਉਦਾਰਤਾ' ਵਰਗੀਆਂ ਕਵਿਤਾਵਾਂ ਹਨ ਜਿਨ੍ਹਾਂ ਵਿਚ ਸਿੱਧਾ ਘਟਨਾਵੀ ਬਿਰਤਾਂਤ ਹੈ। ਦੂਜੇ ਪਾਸੇ 'ਮਰਦਾਨੇ ਦਾ ਮਰਦਾਨਣ ਨੂੰ ਖ਼ਤ' ਅਤੇ 'ਗੁਰੂ ਨਾਨਕ ਹੈ-ਅੱਜ' ਕਵਿਤਾਵਾਂ ਪੜ੍ਹੀਆਂ ਜਾ ਸਕਦੀਆਂ ਹਨ। ਜਿਸ ਵਿਚ ਸੰਤ ਰਾਮ ਉਦਾਸੀ ਨੇ ਗੁਰੂ ਇਤਿਹਾਸ ਨੂੰ ਮਾਰਕਸਵਾਦੀ ਵਿਚਾਰਧਾਰਾ ਅਨੁਸਾਰ ਪੇਸ਼ ਕੀਤਾ ਹੈ।

*ਜਦੋਂ ਹੈ ਦੌਰ ਚੱਲਦਾ ਦੀਨ ਤੇ ਫ਼ਿਰਕਾਪ੍ਰਸਤੀ ਦਾ,*
*ਜਦੋਂ ਵੀ ਲੋਕ-ਹਿੱਤ ਮਜ਼੍ਹਬਾਂ ਦੇ ਨਾਪੇ-ਨਾਪਿਆ ਜਾਂਦਾ।*
*ਜਦੋਂ ਮਜ਼ਦੂਰ ਦੇ ਮੁੜ੍ਹਕੇ ਦਾ ਕੋਈ ਮੁੱਲ ਨਾ ਤਾਰੇ,*
*ਵਤਨ ਹੈ ਕੀਲਿਆ ਜਾਂਦਾ ਅਤੇ ਸਰਾਪਿਆ ਜਾਂਦਾ।*
*ਮੈਂ ਜਨਤਾ ਦੇ ਸਮੁੰਦਰ ਵਿਚ ਆਪਾ ਖ਼ੋਰ ਦਿੱਤਾ,*
*ਜ਼ੁਲਮ ਦੇ ਬਾਜ਼ ਜਾ ਲੋਕਾਂ ਨੂੰ ਚਿੜੀਆਂ ਵਾਂਗ ਸੀ ਫੜਦੇ।*

*ਲਹਿਜਾ ਹੋਰ ਹੁੰਦਾ ਏ ਨਿਰੇ ਮਿਸਰੀ ਦੇ ਪਾਣੀ ਵਿਚ,*
*ਤੇ ਮਕਸਦ ਹੋਰ ਹੁੰਦਾ ਸੀ ਮੇਰੇ ਅੰਮ੍ਰਿਤ ਛਕਾਵਣ ਦਾ।*
*ਰੰਗਰੇਟੇ ਆਖ ਕੇ ਮੈਂ ਕਿਰਤੀ ਦਾ ਸਤਿਕਾਰ ਕਰਦਾ ਹਾਂ,*
*ਇਨ੍ਹਾਂ ਨੇ ਦਰਸ਼ ਅੰਤਿਮ ਬਾਪ ਦਾ ਮੈਨੂੰ ਕਰਾਇਆ ਸੀ।*
*ਮੈਂ ਨਾਈਆਂ, ਛੀਂਬਿਆਂ, ਝੀਊਰਾਂ ਤੋਂ ਜ਼ੁਲਮੀ ਛੱਟ ਲਾਹੁਣੀ ਸੀ,*
*ਮੈਂ ਸਾਂਝਾ ਪੰਥ ਸਾਜਣ ਦਾ ਤਾਹੀਓਂ ਕੌਤਕ ਰਚਾਇਆ ਸੀ।*
*ਜੇ ਮੈਨੂੰ ਪਿਆਰ ਕਰਨਾ ਏ, ਮੇਰੇ ਲੋਕਾਂ ਦਾ ਦਿਲ ਫੋਲੋ।*
*ਮੇਰੇ ਏਕੇ ਦਾ ਸੁਪਨਾ ਵੀ ਤਾਂ ਫਿਰ ਸਾਕਾਰ ਹੋ ਜਾਵੇ।*
*ਮੈਂ ਜਿਸ ਦੇ ਨਾਲ ਲਿਖਿਆ ਏ, ਖ਼ੂਨੀ ਇਤਿਹਾਸ ਦਾ ਵਰਕਾ,*
*ਮੇਰੀ ਕਲਮ, ਮੇਰੀ ਕਵਿਤਾ ਦਾ ਬੇੜਾ ਪਾਰ ਹੋ ਜਾਏ।*

ਇਸ ਦਾ ਇਹ ਅਰਥ ਹੈ ਕਿ ਗੁਰੂ ਇਤਿਹਾਸ ਵਿਚ ਗਰੀਬ ਮਜ਼ਲੂਮ, ਨਿਆਂ, ਬਰਾਬਰੀ ਅਤੇ ਸਮਤਾ ਦੀ ਗੱਲ ਸੀ। ਮਤਲਬ ਇਹ ਹੈ ਕਿ ਉਦਾਸੀ ਨੇ ਇਸ ਪੱਖ ਨੂੰ ਉਭਾਰ ਕੇ ਪੇਸ਼ ਕੀਤਾ ਹੈ। ਇਕ ਤਰ੍ਹਾਂ ਨਾਲ ਕਵਿਤਾ ਵਿਚ ਮੌਜੂਦ ਅਲੌਕਿਕ ਕੌਤਕਾਂ ਨੂੰ ਲੋਕਿਕਤਾ ਵਿਚ ਬਦਲ ਦਿੱਤਾ ਅਤੇ ਇਤਿਹਾਸ ਨੂੰ ਸਮਕਲੀਨਤਾ ਨਾਲ ਜੋੜ ਦਿੱਤਾ। ਇੱਥੋਂ ਤਕ ਕਿ 'ਗੁਰੂ ਨਾਨਕ ਹੈ-ਅੱਜ' ਸੰਬੋਧਨ ਕਵਿਤਾ ਵਿਚ ਇਕ ਤਰ੍ਹਾਂ ਨਾਲ ਇਸੇ ਇਤਿਹਾਸ ਨੂੰ ਸਮਕਲੀਨਤਾ ਵਿਚ ਪਲਟਣ ਦਾ ਯਤਨ ਹੈ। ਸਿੱਖ ਇਤਿਹਾਸ ਦੇ ਮੌਜੂਦ ਚਿੰਨ੍ਹਾਂ ਨੂੰ ਖਾਲੀ ਕਰਕੇ ਨਵੇਂ ਅਰਥ ਭਰੇ ਹਨ। ਖਾਸ ਕਰਕੇ ਲਾਲੋ ਦੇ ਚਿੰਨ੍ਹ ਨੂੰ ਕਿਰਤੀ ਨਾਲ ਭਰ ਦਿੱਤਾ ਹੈ।

ਨਕਸਲਵਾੜੀ ਦੌਰ ਦੀ ਸਾਰੀ ਕਵਿਤਾ ਵਿਚ ਨਾਬਰੀ ਦਾ ਨੁਕਤਾ ਬਹੁਤ ਪ੍ਰਚੰਡ ਸੀ। ਇਹ ਨਾਬਰੀ ਸਥਾਪਤ ਮੁੱਲ ਪ੍ਰਬੰਧ ਤੋਂ ਸੀ ਅਤੇ ਇਸ ਦਾ ਮੁੱਖ ਨਿਸ਼ਾਨਾ ਧਾਰਮਿਕ ਆਗੂ ਅਤੇ ਰਾਜਸੀ ਸੱਤਾਧਾਰੀ ਬਣਦੇ ਸਨ। ਇਤਿਹਾਸ ਵਿਚ ਜਿੱਥੇ ਕਿਤੇ ਵੀ ਨਾਬਰੀ ਦੀ ਗੱਲ ਆਉਂਦੀ ਸੀ, ਉਸ ਨੂੰ ਨਕਸਲਵਾੜੀ ਦੀ ਲਹਿਰ ਨੇ ਆਪਣੇ ਵਿਚਾਰਧਾਰਕ ਵਿਰਸੇ ਵਜੋਂ ਪਛਾਣਿਆ ਸੀ। ਪੰਜਾਬ ਅੰਦਰ ਸਿੱਖ ਲਹਿਰ ਇਤਿਹਾਸਕ ਤੌਰ 'ਤੇ ਰਜਵਾੜਾਸ਼ਾਹੀ ਦੇ ਖਿਲਾਫ਼ ਨਾਬਰੀ ਦੀ ਲਹਿਰ ਸੀ ਜੋ ਸਮੰਤਵਾਦ ਦੀ ਵਿਚਾਰਧਾਰਕ ਬੁਨਿਆਦ ਜਾਤ-ਪਾਤ 'ਤੇ ਵੀ ਚੋਟ ਕਰਦੀ ਸੀ। ਸੰਤ ਰਾਮ ਉਦਾਸੀ ਨੇ ਸਿੱਖ ਇਤਿਹਾਸ ਵਿਚ ਮੌਜੂਦ ਇਸ ਨਾਬਰੀ ਨੂੰ ਆਪਣੀ ਕਵਿਤਾ ਵਿਚ ਰੱਜ ਕੇ ਪੇਸ਼ ਕੀਤਾ ਹੈ। ਉਦਾਹਰਣ ਵਜੋਂ ਉਸਦੀ ਕਵਿਤਾ 'ਗੁਰੂ ਗੋਬਿੰਦ ਸਿੰਘ ਜੀ ਦਾ ਲੋਕਾਂ ਦੇ ਨਾਂ ਅੰਤਿਮ ਸੁਨੇਹਾ' ਦੀਆਂ ਪੰਕਤੀਆਂ ਦੇਖੀਆਂ ਜਾ ਸਕਦੀਆਂ ਹਨ।

*ਮੈਂ ਇਸੇ ਲਈ ਗੜ੍ਹੀ ਚਮਕੌਰ ਦੀ ਵਿਚ ਜੰਗ ਲੜਿਆ ਸੀ,*
*ਕਿ ਕੱਚੇ ਕੋਠੜੇ ਮੋਹਰੇ ਮਹਿਲ ਮੁਨਾਰ ਝੁਕ ਜਾਏ।*

ਇਸੇ ਪ੍ਰਕਾਰ ਹੀ 'ਔਰੰਗਜੇਬ ਦਾ ਖ਼ਤ-ਦਸ਼ਮੇਸ਼ ਦਾ ਜਵਾਬ' ਕਵਿਤਾ ਵਿਚ ਫ਼ਿਰ ਨਾਬਰੀ ਦੀ ਗੱਲ ਹੈ:

*ਮੇਰੇ ਆਦਰਸ਼ ਤੋਂ ਮੈਨੂੰ ਜ਼ਰਾ ਥਿੜਕਾ ਨਹੀਂ ਸਕਦਾ,*
*ਵਿਛੋੜਾ ਬਾਪ, ਮਾਤਾ ਦਾ ਅਤੇ ਪੁੱਤਰਾਂ ਹਜ਼ਾਰਾਂ ਦਾ।*
*ਜੇ ਦੀਵਾ ਰਹਿ ਸਕੇ ਬਲਦਾ ਮਸੂਮਾਂ ਤੇ ਅਨਾਥਾਂ ਦਾ,*
*ਮੈਂ ਰੀਝਾਂ ਨਾਲ ਪਾਇਆ ਖ਼ੂਨ ਹੈ ਵਿੱਚ ਲਾਲ ਚਾਰਾਂ ਦਾ।*

'ਦਿੱਲੀਏ ਦਿਆਲਾ ਵੇਖ' ਕਵਿਤਾ ਸਾਰੀ ਦੀ ਸਾਰੀ ਹੀ ਨਾਬਰੀ ਦਾ ਖੁੱਲ੍ਹਾ ਬਿਆਨ ਹੈ। ਦਿੱਲੀ ਰਾਜ-ਸੱਤਾ ਦੀ ਪ੍ਰਤੀਕ ਵਜੋਂ ਮੱਧਕਾਲ ਤੋਂ ਹੀ ਵਿਦਮਾਨ ਰਹੀ ਹੈ। ਇਸ ਦਿੱਲੀ ਨਾਲ



ਰਾਜਪੂਤਾਣੇ ਦੇ ਹਿੰਦੂ ਜੈਮੱਲ ਫ਼ੱਤੇ ਵੀ ਟਕਰਾਉਂਦੇ ਰਹੇ ਹਨ। ਇਸੇ ਦਿੱਲੀ ਨਾਲ ਸੰਦਲਬਾਰ ਦਾ ਮੁਸਲਮਾਨ ਦੁੱਲਾ ਵੀ ਟਕਰਾਉਂਦਾ ਰਿਹਾ ਹੈ। ਇਸੇ ਨਾਲ ਸਿੱਖ ਜੋਧੇ ਵੀ ਲੋਹਾ ਲੈਂਦੇ ਰਹੇ ਹਨ। ਇਹ ਸਾਰੇ ਬਾਗੀ ਧਰਮ ਕਰਕੇ ਦਿੱਲੀ ਨਾਲ ਨਹੀਂ ਟਕਰਾਉਂਦੇ ਸਨ। ਇਹ ਜਾਬਰਾਂ ਅਤੇ ਮਜ਼ਲੂਮਾਂ ਦੀ ਲੜਾਈ ਸੀ। ਜ਼ੁਲਮੀ ਹਾਕਮਾਂ ਤੇ ਹੱਕ-ਸੱਚ ਲਈ ਜੂਝ ਰਹੀ ਪਰਜਾ ਦੀ ਲੜਾਈ ਸੀ। ਇਹ ਦਿੱਲੀ ਇਕ ਚੇਨ ਵਜੋਂ ਸਾਰੀ ਹੀ ਇਨਕਲਾਬੀ ਕਵਿਤਾ ਵਿੱਚ ਸਮਾਈ ਹੋਈ ਹੈ। ਪਾਸ਼ ਵੀ ਇਸ ਤੱਥ ਨੂੰ ਤਸਲੀਮ ਕਰਦਾ ਹੈ ਕਿ ਕੋਹਜ ਦੀ ਨਦੀ, ਦਿੱਲੀ ਦੇ ਗੋਲ ਪਰਬਤ ਵਿਚੋਂ ਸਿੰਮਦੀ ਹੈ। ਪੈਰੋਂ ਨੰਗੀ ਪਿੰਡ ਦੀ ਕੁੜੀ ਦੀ ਦਿੱਲੀ ਦੀ ਹੁਕਮਰਾਨ ਔਰਤ ਨਾਲ ਦੁਸ਼ਮਣੀ ਹੈ। ਇਹੀ ਭਾਵ ਦਰਸ਼ਨ ਖਟਕੜ ਦੀਆਂ ਕਵਿਤਾਵਾਂ ਦਾ ਵੀ ਨਿਕਲਦਾ ਹੈ। ਅਸਲ ਗੱਲ ਤਾਂ ਇਹ ਹੈ ਕਿ ਜਗੀਰਦਾਰੀ-ਸਰਮਾਏਦਾਰੀ ਪ੍ਰਬੰਧ ਨਾਲ ਟਕਰਾਉਣ ਵਾਲੇ ਸਾਰੇ ਇਨਕਲਾਬੀ ਨਾਇਕ ਨਕਸਲਵਾੜੀ ਲਹਿਰ ਦੇ ਪ੍ਰੇਰਨਾ ਸਰੋਤ ਬਣੇ ਹਨ। ਪੰਜਾਬ ਵਿਚ ਸਿੱਖ ਲਹਿਰ ਦਾ ਜੁਝਾਰੂ ਪਿਛੋਕੜ ਸੀ। ਜਿਸ ਨੇ ਆਪਣੇ ਸਮੇਂ ਵਿਚ ਜਗੀਰਦਾਰੀ ਪ੍ਰਬੰਧ ਦੇ ਪਾਲਕ ਅਤੇ ਸੰਸਥਾਪਕ ਮੁਗਲ ਸਾਮਰਾਜ ਨਾਲ ਟੱਕਰ ਲਈ ਸੀ। ਇਸੇ ਕਾਰਨ ਕਰਕੇ ਨਕਸਲਵਾੜੀ ਯੋਧਿਆਂ ਲਈ ਗੁਰੂ ਸਹਿਬਾਨ ਅਤੇ ਸਿੱਖ ਯੋਧੇ ਪ੍ਰੇਰਨਾ ਸਰੋਤ ਬਣ ਗਏ ਹਨ। ਉਦਾਸੀ ਦੀ ਕਵਿਤਾ ਵਿਚ ਇਹ ਚਿੰਨ੍ਹ ਵਾਰ-ਵਾਰ ਆਉਂਦੇ ਹਨ। ਪਰ ਧਿਆਨ ਦੇਣ ਵਾਲਾ ਨੁਕਤਾ ਇਹ ਹੈ ਕਿ ਉਦਾਸੀ ਉਨ੍ਹਾਂ ਨੂੰ ਸਮਕਾਲੀਨ ਪ੍ਰਸੰਗ ਵਿਚ ਪੇਸ਼ ਕਰ ਰਿਹਾ ਹੈ ਅਤੇ ਉਹ ਇਸ ਨੂੰ ਕਿਸੇ ਵੀ ਧਾਰਮਿਕ ਕੱਟੜਤਾ ਤੋਂ ਮੁਕਤ ਕਰਕੇ ਅਮੀਰ-ਗ਼ਰੀਬ ਦੀ ਲੜਾਈ ਵਿਚ ਪਰਿਵਰਤਿਤ ਕਰ ਰਿਹਾ ਹੈ। ਉਦਾਹਰਣ ਵਜੋਂ - 'ਗੁਰੂ ਗੋਬਿੰਦ ਸਿੰਘ ਜੀ ਵਲੋਂ ਮਾਧੋ ਦਾਸ ਵੈਰਾਗੀ ਨੂੰ ਬੰਦਾ ਬਹਾਦਰ ਬਣਾ ਕੇ ਪੰਜਾਬ ਵੱਲ ਭੇਜਣਾ' ਕਵਿਤਾ ਦਾ ਪਹਿਲਾ ਬੰਦ ਅਤੇ ਖ਼ਾਸ ਕਰਕੇ ਆਖ਼ਰੀ ਦੋ ਬੰਦ ਦੇਖੇ ਜਾ ਸਕਦੇ ਹਨ:

*ਜੇ ਤੂੰ ਬੰਦੇਂ ਤਾਂ ਕਰ ਬੰਦ ਖਲਾਸ ਸਭ ਦੀ, ਕਰਾਮਾਤਾਂ ਨਹੀਂ ਕੰਮ ਬਹਾਦਰਾਂ ਦੇ।*
*ਆਪਣਾ ਬਾਪ ਬਣਿਆ ਚਾਦਰ ਹਿੰਦ ਦੀ ਸੀ,ਤੂੰ ਵੀ ਤੰਦ ਬਣਜੀਂ ਉਨ੍ਹਾਂ ਚਾਦਰਾਂ ਦੇ।*
*ਸਾਡਾ ਯੁੱਧ ਜੇਕਰ ਫਿਰਕੂ ਯੁੱਧ ਹੁੰਦਾ,ਮਾਛੀਵਾੜੇ ਨਾ ਮੈਨੂੰ ਪਨਾਹ ਮਿਲਦੀ।*
*ਤੈਨੂੰ ਕਿਰਤੀ ਕਿਸਾਨਾਂ ਦੀ ਰੱਖ ਸਿੰਘਾ,ਦੇਖੀਂ ਲੋਕਾਂ ਦੀ ਸ਼ਕਤੀ ਅਥਾਹ ਮਿਲਦੀ।*
*ਬੀਜ ਬੀਜਣ ਤੋਂ ਰੋਟੀ ਦੇ ਸਫ਼ਰ ਤਾਈਂ,ਕਿਰਤ ਕਰਨ ਦਾ ਪੂਰਾ ਅਧਿਕਾਰ ਜਿੱਥੇ।*
*ਰੋਟੀ ਹੱਥ 'ਤੇ ਟਿਕੇ ਜਾ ਕਾਮਿਆਂ ਦੇ, ਗਿਰਝਾਂ ਲੈਂਦੀਆਂ ਨੇ ਝਪਟ ਮਾਰ ਜਿੱਥੇ।*

ਬਿਲਕੁਲ ਸਪੱਸ਼ਟ ਰੂਪ ਵਿਚ ਕਵੀ ਲਿਖਦਾ ਹੈ ਕਿ ਇਹ ਲੜਾਈ ਧਾਰਮਿਕ ਨਹੀਂ, ਕਿਰਤ ਦੀ ਲੁੱਟ ਵਿਰੁੱਧ ਲੜਾਈ ਸੀ। ਸੰਤ ਰਾਮ ਉਦਾਸੀ 'ਮਾਤਾ ਗੁਜਰੀ ਦੇ ਗੁਰੂ ਗੋਬਿੰਦ ਸਿੰਘ ਜੀ ਦੀ ਪੇਸ਼ੀ' ਕਵਿਤਾ ਵਿੱਚ ਜੋ ਸਿੱਖ ਰਾਜ ਦਾ ਚਿੱਤਰ ਖਿੱਚਦਾ ਹੈ ਉਹ ਨਾ ਕੇਵਲ ਧਰਮ ਨਿਰਪੱਖ ਹੀ ਹੈ, ਸਗੋਂ ਉਹ ਕਿਰਤੀ ਦੀ ਚੜ੍ਹਾਈ ਵਾਲ ਸਮਾਜਵਾਦੀ ਸਮਾਜ ਹੈ:

*ਜਿਹੜੇ ਲੋਕਾਂ ਦੀ ਕਿਰਤ ਨੂੰ ਪੈਣ ਗਿਰਝਾਂ, ਮੇਰੇ ਲੋਕ ਉਹ ਮੇਰਾ ਖ਼ੁਆਬ ਹੈਗਾ।*
*ਮੇਰੇ ਮੁਸਲਮਾਨਾਂ, ਸਿੱਖਾਂ, ਹਿੰਦੂਆਂ ਨੇ, ਕਰਨਾ ਸਰਬਹਾਰਾ ਇਨਕਲਾਬ ਹੈਗਾ।*
*ਤੈਨੂੰ ਕਿਹਾ ਮਸੰਦਾਂ ਜ਼ਰੂਰ ਹੋਣਾ, ਕਿਹਾ ਹੋਵੈ ਗੋਬਿੰਦ ਨੂੰ ਹੋੜ ਮਾਏਂ।*
*ਪੈਰ-ਪੈਰ 'ਤੇ ਉਨ੍ਹੇ ਕਿਉਂ ਪੈਰ ਬੱਧੇ, ਲੈਣਾ ਲੋਕਾਂ ਤੋਂ ਕੀ ਉਹਨੂੰ ਲੋੜ ਮਾਏਂ।*

ਅਸਲ ਵਿਚ ਤਾਂ ਕਵਿਤਾ ਚਿੰਨ੍ਹਾਂ ਅਤੇ ਪ੍ਰਤੀਕਾਂ ਰਾਹੀਂ ਬਿੰਬਾਂ ਦੀ ਭਾਸ਼ਾ ਵਿਚ ਗੱਲ ਕਰਦੀ ਹੈ। ਇਸ ਕਾਰਨ ਉਸ ਵਿਚ ਅਰਥ ਸਿਰਜਣ ਦੀਆਂ ਅਸੀਮ ਸੰਭਾਵਨਾਵਾਂ ਹੁੰਦੀਆਂ ਹਨ। ਹਰ ਪਾਠਕ ਆਪਣੀ ਮਾਨਸਿਕ ਅਵਸਥਾ ਅਨੁਸਾਰ ਉਸ ਵਿਚੋਂ ਅਰਥ ਉਤਪਾਦਨ ਕਰਨ ਦੀ ਸਮਰੱਥਾ ਰੱਖਦਾ ਹੁੰਦਾ ਹੈ। ਉਦਾਸੀ ਦੀ ਕਵਿਤਾ ਵਿਚਾਰਧਾਰਕ ਤੌਰ 'ਤੇ ਸਪੱਸ਼ਟ ਰੂਪ ਵਿਚ

ਇਨਕਲਾਬੀ ਲਹਿਰ ਨਾਲ ਖੜ੍ਹੀ ਸੀ। ਇਸ ਦੇ ਬਾਵਜੂਦ ਇੱਕਾ-ਦੁੱਕਾ ਲੋਕ ਉਸ ਦੀਆਂ ਕਵਿਤਾਵਾਂ ਦੇ ਹਵਾਲਿਆਂ ਨੂੰ ਮਨਮਰਜ਼ੀ ਦੇ ਅਰਥ ਦਿੰਦਿਆਂ ਬਾਅਦ ਦੇ ਪ੍ਰਸੰਗਾਂ ਵਿਚ ਉਲਟ ਰੂਪ ਵਿਚ ਫਿੱਟ ਕਰਕੇ ਆਪਣੇ ਹਿੱਤ ਅਨੁਸਾਰ ਸੰਤ ਰਾਮ ਉਦਾਸੀ ਨੂੰ ਭੁਗਤਾਉਣ ਦਾ ਯਤਨ ਕਰਦੇ ਹਨ। ਪਾਸ਼ ਦੀ ਕਵਿਤਾ ਵਿਚ ਜ਼ਿਕਰ ਆਉਂਦਾ ਹੈ ਕਿ ਤੇਰਾ ਖ਼ਤ ਬਹੁਤ ਤੜਫੇਗਾ ਜ਼ਹਾਲਤ ਦੀ ਤਲੀ ਦੇ ਉੱਤੇ ਜਦ ਅਰਥਾਂ ਦੇ ਹੋਣਗੇ ਅਨਰਥ।

ਸੰਤ ਰਾਮ ਉਦਾਸੀ ਨੇ ਨਕਸਲਵਾੜੀ ਲਹਿਰ ਦੇ ਪ੍ਰਭਾਵ ਹੇਠ ਆਉਣ ਤੋਂ ਪਹਿਲਾਂ ਕੁਝ ਕਵਿਤਾਵਾਂ ਧਾਰਮਿਕ ਸਖ਼ਸ਼ੀਅਤਾਂ ਬਾਰੇ ਜ਼ਰੂਰ ਲਿਖੀਆਂ ਸਨ ਜੋ ਬਾਅਦ ਵਿਚ ਖੁਦ ਉਸਨੇ ਕਿਸੇ ਸੰਗ੍ਰਹਿ ਵਿਚ ਸ਼ਾਮਿਲ ਵੀ ਨਹੀਂ ਕੀਤੀਆਂ। ਬਹੁਤ ਸਾਰੇ ਕਵੀ ਮੁੱਢਲੇ ਦੌਰ ਵਿਚ ਅਜਿਹੀਆਂ ਕਵਿਤਾਵਾਂ ਲਿਖਦੇ ਰਹੇ ਹਨ ਪਰ ਬਾਅਦ ਵਿਚ ਉਨ੍ਹਾਂ ਦਾ ਆਪਣਾ ਵਿਸ਼ਾ ਖੇਤਰ ਬਦਲ ਜਾਂਦਾ ਰਿਹਾ ਹੈ। ਉਦਾਹਰਣ ਵਜੋਂ ਅੰਮ੍ਰਿਤਾ ਪ੍ਰੀਤਮ ਦੀਆਂ ਮੁੱਢਲੀਆਂ ਕਵਿਤਾਵਾਂ ਧਾਰਮਿਕ ਹਨ ਪਰ ਬਾਅਦ ਵਿਚ ਉਹ ਰੁਮਾਂਸਵਾਦੀ ਪ੍ਰਗਤੀਸ਼ੀਲ ਕਵਿਤਾ ਲਿਖਣ ਲੱਗ ਪਈ। ਹਰ ਲੇਖਕ ਵਿਚ ਇਕ ਵਿਕਾਸ ਆਉਂਦਾ ਹੈ। ਨਿਸ਼ਚੇ ਹੀ ਉਦਾਸੀ ਦੀ ਕਵਿਤਾ ਵਿਚ ਵੀ ਨਕਸਲਬਾੜੀ ਲਹਿਰ ਦੇ ਪ੍ਰਭਾਵ ਅਧੀਨ ਬੁਨਿਆਦੀ ਤਬਦੀਲੀ ਵਾਪਰੀ। 1964 ਵਿਚ ਜਵਾਹਰ ਲਾਲ ਨਹਿਰੂ ਦੀ ਮੌਤ ਉੱਤੇ ਮਰਸੀਆਨੁਮਾ ਕਵਿਤਾਵਾਂ ਲਿਖਣ ਵਾਲਾ ਬਾਅਦ ਦੀਆਂ ਕਵਿਤਾਵਾਂ ਵਿਚ ਇਹ ਸਮਝਦਾ ਹੈ ਕਿ ਜਵਾਹਰ ਲਾਲ ਜਾਂ ਗਾਂਧੀ ਦੀ ਕਾਂਗਰਸ ਦੀ ਲਿਆਂਦੀ ਆਜ਼ਾਦੀ ਤਾਂ ਝੂਠੀ ਆਜ਼ਾਦੀ ਸੀ।

1964 ਤੋਂ 1975 ਤੱਕ ਗਿਆਰਾਂ ਸਾਲਾਂ ਵਿਚ ਉਸਦੀ ਰਾਜਸੀ ਚੇਤਨਾ ਵਿਚ ਵਿਕਾਸ ਆਇਆ ਹੈ। ਜਿਸ ਨਾਲ ਉਸ ਨੇ ਭਾਰਤੀ ਸਰਮਾਏਦਾਰੀ ਦੇ ਆਗੂਆਂ ਦੇ ਚਰਿੱਤਰ ਨੂੰ ਨਵੇਂ ਸਿਰਿਓਂ ਪਰਿਭਾਸ਼ਤ ਕੀਤਾ। ਇਸੇ ਪ੍ਰਕਾਰ ਧਾਰਮਿਕ ਸਖ਼ਸ਼ੀਅਤਾਂ ਦੇ ਗੁਣਗਾਨ ਕਰਨ ਵਾਲਾ ਬਾਅਦ ਵਿੱਚ ਇਸ ਕਿਸਮ ਦੇ ਵਿਚਾਰ ਕਵਿਤਾ ਵਿੱਚ ਪੇਸ਼ ਨਹੀਂ ਕਰਦਾ। ਸੰਤ ਰਾਮ ਉਦਾਸੀ ਆਪਣੀ ਸਾਰੀ ਮਹੱਤਵਪੂਰਨ ਕਵਿਤਾ 1979 ਤੱਕ ਲਿਖ ਚੁੱਕਿਆ ਸੀ। 1979 ਤੋਂ ਬਾਅਦ ਲਿਖੀਆਂ ਕਵਿਤਾਵਾਂ ਦੀ ਸੁਰ ਵੀ ਕੋਈ ਵੱਖਰੀ ਨਹੀਂ ਹੈ। ਕੁਝ ਲੋਕ ਇਨ੍ਹਾਂ ਕਵਿਤਾਵਾਂ ਨੂੰ ਪੰਜਾਬ ਸੰਕਟ ਤੋਂ ਬਾਅਦ ਦੀਆਂ ਕਵਿਤਾਵਾਂ ਵਜੋਂ ਪੜ੍ਹਦੇ ਅਤੇ ਪ੍ਰਚਾਰਦੇ ਹਨ, ਜੋ ਉਦਾਸੀ ਨਾਲ ਸਰਾਸਰ ਜ਼ਿਆਦਤੀ ਤਾਂ ਹੈ ਹੀ ਪੰਜਾਬੀ ਸਾਹਿਤ ਦੇ ਇਤਿਹਾਸ ਨਾਲ ਵੱਡਾ ਧ੍ਰੋਹ ਹੈ। ਕਵਿਤਾ ਵਿਧਾ ਵਜੋਂ ਹੀ ਬਹੁ-ਅਰਥਕ ਹੁੰਦੀ ਹੈ ਅਤੇ ਉਸ ਵਿਚ ਨਵੇਂ ਪ੍ਰਸੰਗ ਜੋੜੇ ਜਾਣ ਦੀ ਨਿਰੰਤਰ ਸੰਭਾਵਨਾ ਬਣੀ ਰਹਿੰਦੀ ਹੈ ਪਰ ਅਜਿਹੇ ਨਵੇਂ ਪ੍ਰਸੰਗ ਨੂੰ ਲੇਖਕ ਦੀ ਬੁਨਿਆਦੀ ਵਿਚਾਰਧਾਰਾ ਦੇ ਵਿਰੋਧ ਵਿਚ ਨਹੀਂ ਵਰਤਿਆ ਜਾ ਸਕਦਾ ਜਿਵੇਂ ਕਿ ਉਦਾਸੀ ਦੀਆਂ ਨਕਸਲਬਾੜੀ ਦੌਰ ਦੀਆਂ ਸਿੱਖ ਯੋਧਿਆਂ ਨੂੰ ਪ੍ਰੇਰਣਾ ਪ੍ਰਤੀਕ ਬਣਾ ਕੇ ਲਿਖੀਆਂ ਕਵਿਤਾਵਾਂ ਨੂੰ ਵਰਤਣ ਦੀ ਕੋਸ਼ਿਸ਼ ਕੀਤੀ ਜਾਂਦੀ ਹੈ। ਸੰਤ ਰਾਮ ਉਦਾਸੀ ਮਾਰਕਸਵਾਦੀ ਵਿਚਾਰਧਾਰਾ ਨੂੰ ਅਪਣਾਇਆ ਕਵੀ ਸੀ ਅਤੇ ਉਸ ਦਾ ਧਰਮ ਜਾਂ ਜਾਤੀਗਤ ਵੰਡੀਆਂ ਦੀ ਥਾਵੇਂ ਜਮਾਤੀ ਸੰਘਰਸ਼ ਵਿਚ ਅਟੁੱਟ ਵਿਸ਼ਵਾਸ ਸੀ। ਉਸ ਦੀਆਂ ਸਾਰੀਆਂ ਕਵਿਤਾਵਾਂ ਜਮਾਤੀ ਸੰਘਰਸ਼ ਨੂੰ ਪ੍ਰਚਾਰਦੀਆਂ ਹਨ। ਇਸ ਦੀ ਪੁਸ਼ਟੀ ਲਈ ਮੱਧਕਾਲੀ ਸਿੱਖ ਲਹਿਰ ਦੇ ਨਾਇਕਾਂ ਨੂੰ ਪ੍ਰੇਰਨਾ ਸ੍ਰੋਤ ਮੰਨਦਾ ਹੈ। ਕਿਉਂਕਿ ਸਿੱਖ ਲਹਿਰ ਦੇ ਨਾਇਕ ਵੀ ਅਸਲ ਵਿੱਚ ਤਾਂ ਜਗੀਰਦਾਰੀ ਮੁਗਲ ਸਾਮਰਾਜ ਦੇ ਖਿਲਾਫ਼ ਲੋਕ ਲਹਿਰ ਹੀ ਜਥੇਬੰਦ ਕਰ ਰਹੇ ਸਨ। ਉਦਾਹਰਣ ਵਜੋਂ 'ਭਾਈ ਘਨੱਈਏ ਦੀ ਪੇਸ਼ੀ' ਕਵਿਤਾ ਦੇਖੀ ਜਾ ਸਕਦੀ ਹੈ।

*ਔਹ ਕੋਈ ਅੱਲਾ!ਅੱਲਾ!! ਕਰੇ,*
*ਜ਼ਿਦੀ ਜ਼ਰ, ਜ਼ੋਰੂ ਉੱਤੇ ਨੀਤ ਹੈ, ਕਰੋੜੀਏ ਕਰਾੜ ਦੀ।*
*ਨਾਲ ਹੀ ਪਰੇ ਹੈ ਕੋਈ ਵਾਹਿਗੁਰੂ ਬੋਲੇ,*
*ਜਿਦੀ ਸ਼ਾਦੀ ਸਿਗੀ ਪਿਛਲੇ ਹੀ ਹਾੜ ਦੀ।*



*ਜਾਤ-ਪਾਤ ਨਾਲੋਂ ਜ਼ਿਆਦਾ ਮਾਣਦਾ ਜਮਾਤ,*
*ਤੇਰੇ ਖੰਜਰ ਪਿਆਲੇ ਦਾ ਸਰੂਰ।*
*ਪਿੱਛੇ ਵੇਖ ਕਿੰਨੇ ਹੱਥ ਕੱਢਦੇ ਨੇ ਹਾੜੇ....*

*ਕਣਕਾਂ ਨੂੰ ਆਊਗਾ ਪਸੀਨਾ ਡੁੱਲ੍ਹੇ ਖ਼ੂਨ ਦਾ ਜਾ,*
*ਜੋਗੀ ਜਰਵਾਣੇ ਰਹਿ ਨੀ ਸਕਣੇ।*
*ਭਾਈ, ਮੁੱਲਾਂ, ਪਾਦਰੀ, ਦੇ ਫੇਰ ਰਾਜ ਮਹਿਲਾਂ ਵਿਚ,*
*ਫਿਰਕੂ ਠਿਕਾਣੇ ਰਹਿ ਨੀ ਸਕਣੇ।*
*ਤੇਰੀ ਦਿੱਤੀ ਅਜੇ ਭਰੀ ਦੀ ਭਰਾਈ,*
*ਇਹ ਨਾ ਊਣੇ ਅਜੇ, ਨੱਕੋ ਨੱਕ ਨੂਰ।...*

ਸੰਤ ਰਾਮ ਉਦਾਸੀ ਨੇ ਜਦੋਂ ਆਪਣੀ ਕਵਿਤਾ ਵਿਚ ਸਿੱਖੀ ਨਾਲ ਸਬੰਧਤ ਬਿੰਬ ਪੇਸ਼ ਕੀਤੇ ਤਾਂ ਉਸਦਾ ਆਧਾਰ ਸੀ ਸਿੱਖ ਧਰਮ ਦੇ ਮੋਢੀ ਗੁਰੂ ਨਾਨਕ ਦੀ ਸਾਂਝੀਵਾਲਤਾ, ਗੁਰੂ ਗੋਬਿੰਦ ਸਿੰਘ ਦੀ ਅੰਮ੍ਰਿਤ ਦੀ ਦਾਤ ਅਤੇ ਭਾਈ ਘਨੱਈਏ ਦਾ ਅਦਵੈਤਵਾਦ। ਪਿਛਲੇ 3-4 ਸਾਲਾਂ ਵਿੱਚ ਉਦਾਸੀ ਨੂੰ ਕਦੇ ਕਿਸੇ ਖਾਸ ਜਾਤ ਅਤੇ ਕਦੇ ਕਿਸੇ ਵਿਸ਼ੇਸ਼ ਧਰਮ ਤੱਕ ਸੀਮਿਤ ਕਰਨ ਦੇ ਯਤਨ ਹੋਏ ਹਨ। ਕੁਝ ਵਿਅਕਤੀ ਸਾਹਿਤਕਾਰਾਂ ਤੇ ਸ਼ਹੀਦਾਂ ਨੂੰ ਜਾਤਾਂ, ਧਰਮਾਂ ਅਤੇ ਇਲਾਕਿਆਂ ਵਿੱਚ ਵੰਡ ਰਹੇ ਹਨ ਅਤੇ ਸੰਤ ਰਾਮ ਉਦਾਸੀ ਵਰਗੇ ਸ਼ਾਇਰ ਨੂੰ ਵੀ ਆਪਣੀ ਸੌੜੀ ਰਾਜਨੀਤੀ ਦਾ ਜਰੱਈਆ ਅਪਣਾਉਣਾ ਚਾਹੁੰਦੇ ਹਨ ਪਰ ਉਸ ਦੀ ਸਮੁੱਚੀ ਕਵਿਤਾ ਇਸ ਗੱਲ ਦਾ ਪੁਖਤਾ ਸਬੂਤ ਹੈ ਕਿ ਉਹ ਦੁਨੀਆਂ ਭਰ ਦੇ ਕਿਰਤੀਆਂ ਨਾਲ ਸਾਂਝ ਰੱਖਦਾ ਸੀ। ਕਿਰਤੀ ਹੋਣਾ ਹੀ ਉਸ ਦੀ ਜਾਤ ਸੀ। ਕਿਰਤੀ ਹੋਣਾ ਹੀ ਉਸ ਦਾ ਧਰਮ ਸੀ। ਕਿਰਤੀ ਵਜੋਂ ਹੀ ਉਹ ਵਿਚਰਿਆ, ਕਿਰਤੀ ਵਜੋਂ ਹੀ ਪਰਵਾਨ ਚੜ੍ਹਿਆ ਅਤੇ ਉਸ ਦਾ ਅੰਤ ਵੀ ਉਸੇ ਤਰ੍ਹਾਂ ਹੋਇਆ ਜਿਵੇਂ ਕਿਰਤੀ ਅਣਆਈ ਮੌਤੇ ਮਰਦੇ ਹਨ:

*ਜਦ ਵੀ ਉਪਰਾਲਾ ਕਰਕੇ ਮੈਂ, ਜ਼ੰਜੀਰ ਤੋੜਨੀ ਚਾਹੀ ਏ।*
*ਟੁੱਟੀ ਨੂੰ ਟਾਂਕੇ ਲਾ ਲਾ ਕੇ, ਤਕਦੀਰ ਜੋੜਨੀ ਚਾਹੀ ਏ।*
*ਧਰਮਾਂ 'ਤੇ ਖ਼ਤਰਾ ਬਣ ਜਾਵੇ, ਕਾਨੂੰਨ 'ਤੇ ਖ਼ਤਰਾ ਆ ਜਾਵੇ।*
*ਮਜ਼ਹਬਾਂ ਦੇ ਠੇਕੇਦਾਰਾਂ ਦੇ, ਜਨੂੰਨ 'ਤੇ ਖ਼ਤਰਾ ਆ ਜਾਵੇ।*
*ਦੇ ਫ਼ਤਬਾ ਦੇਸ਼-ਧਰੋਹੀ ਦਾ, ਜੇਲ੍ਹਾਂ ਦੇ ਬੂਹੇ ਖੁੱਲ੍ਹ ਜਾਂਦੇ।*
*ਅੰਨ੍ਹੇ ਹੋ ਵਿੱਚ ਤਸ਼ੱਦਦ ਦੇ, ਬੰਦੇ ਨੂੰ ਬੰਦਾ ਭੁੱਲ ਜਾਂਦੇ। (ਮਜ਼ਦੂਰ ਦੀ ਦੇਸ਼ ਸੇਵਾ)*

ਹੁਣ ਜਦੋਂ ਗਲੋਬਲੀ-ਸਾਮਰਾਜੀ ਨੀਤੀਆਂ ਕਾਰਨ ਕਿਰਤੀਆਂ ਦੀ ਲੁੱਟ ਬਹੁਤ ਸੂਖਮ ਢੰਗ ਨਾਲ ਹੋਣੀ ਸ਼ੁਰੂ ਹੋ ਗਈ ਹੈ ਤਾਂ ਉਦਾਸੀ ਦੀ ਕਵਿਤਾ ਇਸ ਸੰਕਟ ਨਾਲ ਨਜਿੱਠਣ ਲਈ ਰਾਹ ਖੋਲ੍ਹਦੀ ਪ੍ਰਤੀਤ ਹੁੰਦੀ ਹੈ। ਉਸਨੇ ਜਿਸ ਤਰ੍ਹਾਂ ਆਪਣੇ ਦੌਰ ਵਿਚ ਸਥਾਪਤੀ ਨੂੰ ਵੰਗਾਰਿਆ, ਉਸ ਤਰ੍ਹਾਂ ਦੀ ਸੁਰ ਹੁਣ ਦਰਕਾਰ ਹੈ। ਹੁਣ ਮਸਲਾ ਉਦਾਸੀ ਦੀ ਕਵਿਤਾ ਵਿਚ ਪਈਆਂ ਸੰਭਾਵਨਾਵਾਂ ਨੂੰ ਉਜਾਗਰ ਕਰਨ ਦਾ ਹੈ। ਉਦਾਸੀਦੀ ਕਵਿਤਾ ਜਾਤ, ਧਰਮ, ਨਸਲ, ਖੇਤਰ, ਭਾਸ਼ਾਈ ਵਖਰੇਵਿਆਂ ਨੂੰ ਉਲੰਘ ਕੇ ਕਿਰਤੀਆਂ ਨੂੰ ਇਕ ਮਾਲਾ ਦੇ ਮਣਕੇ ਬਣਾਉਣ ਲਈ ਪ੍ਰੇਰਦੀ ਹੈ। ਇਉਂ ਆਧੁਨਿਕ ਦੌਰ ਵਿਚ ਉਦਾਸੀ ਦੀ ਕਵਿਤਾ ਦਾ ਮੁੱਲ ਹੋਰ ਵੀ ਵਧ ਗਿਆ ਹੈ। ਉਸਦੀ ਕਵਿਤਾ ਹਰ ਧਰਮ, ਹਰ ਜਾਤ, ਹਰ ਨਸਲ ਅਤੇ ਹਰ ਭਾਈਚਾਰੇ ਨੂੰ ਜੋੜਦੀ ਹੈ ਅਤੇ ਉਨ੍ਹਾਂ ਦੀ ਲੜਾਈ ਦਾ ਰੁਖ਼ ਸਥਾਪਤੀ ਵੱਲ ਮੋੜਦੀ ਹੈ ਜੋ ਜੁੱਗਾਂ ਤੋਂ ਕਿਰਤੀ ਵਰਗ ਦੀ ਲੁੱਟ-ਖਸੁੱਟ ਕਰ ਰਹੀ ਹੈ।○○

**[ਡਾ. ਰਾਜਿੰਦਰਪਾਲ ਸਿੰਘ, ਮੁਖੀ ਪੰਜਾਬੀ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ]**
**[ਅਜਮੇਰ ਸਿੱਧੂ, ਮਾਰਫਤ ਜੰਡੇ ਹੇਅਰ ਡਰੈੱਸਰਜ਼, ਚੰਡੀਗੜ੍ਹ ਰੋਡ, ਨਵਾਂਸ਼ਹਿਰ]**

# ਮੈਨੂੰ ਵੀ ਸਦਾਅ ਦੇਣਾ [ਹਰਬੰਸ ਮਾਛੀਵਾੜਾ]

ਸੱਠ ਸਾਲ ਪਹਿਲਾਂ ਦੀ ਗੱਲ ਹੈ ਨਵੀਂ ਦਿੱਲੀ ਦੇ ਕਿਸੇ ਵੱਡੇ ਹਾਲ ਵਿਚ ਪੰਜਾਬੀ ਗ਼ਜ਼ਲ ਦਰਬਾਰ ਹੋਣਾ ਸੀ। ਮੈਨੂੰ ਵੀ ਸੱਦਾ ਆਇਆ। ਮੇਰੇ ਵਰਗੇ ਮੀਰ ਤਕੀ ਮੀਰ ਤੇ ਮਿਰਜ਼ਾ ਗ਼ਾਲਿਬ ਦੇ ਮੱਦਾਹਾਂ ਨੂੰ ਇਹ ਗੱਲ ਬੜੀ ਬੇਤੁਕੀ ਜਿਹੀ ਲੱਗੀ। ਮਤਲਾਅ ਮਕਤਾਅ, ਕਾਫੀਆ ਰਦੀਫ, ਤਰ੍ਹਾਅ ਮਿਸਰਾ ਤੇ ਵਜ਼ਨ ਬਹਿਰ ਨੂੰ ਪਰਨਾਇਆ ਮੇਰਾ ਮਨ ਪੰਜਾਬੀ ਵਿਚ ਗ਼ਜ਼ਲ ਨੂੰ ਜੀਅ ਆਇਆਂ ਕਹਿਣ ਲਈ ਤਿਆਰ ਨਹੀਂ ਸੀ। ਮੈਨੂੰ ਹਜ਼ਾਰਾ ਸਿੰਘ ਗੁਰਦਾਸਪੁਰੀ ਧੱਕੇ ਨਾਲ ਲੈ ਗਿਆ। ਪ੍ਰਕਾਸ਼ ਸਾਥੀ, ਬਿਸ਼ਨ ਸਿੰਘ ਉਪਾਸ਼ਕ, ਚਤਰ ਸਿੰਘ ਬੀਰ, ਪਤਾ ਨਹੀਂ ਕਿਸ ਕਿਸ ਨੇ ਗ਼ਜ਼ਲਾਂ ਪੜ੍ਹੀਆਂ, ਹਾਲ ਕਮਰੇ ਦੇ ਦਰ ਤੇ ਦੀਵਾਰਾਂ ਗੁਣ-ਗੁਣਾਉਣ ਲੱਗ ਪਏ। ਹਰਿਭਜਨ ਸਿੰਘ ਦੀ ਗ਼ਜ਼ਲ ਦਾ ਮਤਲਾਅ ਤੇ ਇਕ ਹੋਰ ਸ਼ਿਅਰ ਮੈਨੂੰ ਅੱਜ ਵੀ ਚੇਤੇ ਹੈ:

*ਕਦਮ ਕਦਮ 'ਤੇ ਜ਼ਵਾਲ ਆਇਆ, ਜ਼ਵਾਲ ਫਿਰ ਵੀ ਮੁਹਾਲ ਆਇਆ*
*ਹੈ ਕੀ ਬਲਾ ਤੇਰੀ ਅੱਖ ਦਾ ਹੰਝੂ, ਜੋ ਦਿਲ ਮੇਰੇ ਨੂੰ ਹੰਗਾਲ ਆਇਆ*

ਕਵਿਤਾ ਦੀ ਦੇਵੀ ਝਾਂਜਰਾਂ ਤੋਂ ਬਿਨਾਂ ਹੀ ਨੱਚਦੀ ਦਿਖਾਈ ਦਿੱਤੀ। ਗ਼ਜ਼ਲ ਦਰਬਾਰ ਜੰਮ ਰਿਹਾ ਸੀ। ਕੁਝ ਨੁਕਤਾਚੀਨ ਕਾਫ਼ੀਆ ਤੇ ਰਦੀਫ ਦੀਆਂ ਊਣਤਾਈਆਂ ਤੇ ਸ਼ਿਅਰਾਂ ਵਿਚ ਆਏ ਸਕਿਤਆਂ ਦੀ ਗੱਲ ਕਰਦੇ ਵੀ ਸੁਣੇ ਗਏ ਪਰ ਉਹਨਾਂ ਦੀ ਆਨਾਕਾਨੀ ਨੂੰ ਗੌਲਣ ਵਾਲੇ ਬਹੁਤੇ ਨਹੀਂ ਸਨ।

ਉਹ ਦਿਨ ਤੇ ਆਹ ਦਿਨ ਮੈਨੂੰ ਨਹੀਂ ਚੇਤੇ ਕਿ ਪੰਜਾਬੀ ਗ਼ਜ਼ਲ ਨੇ ਜ਼ਵਾਲ ਦਾ ਮੂੰਹ ਦੇਖਿਆ ਹੋਵੇ। ਹਰਬੰਸ ਮਾਛੀਵਾੜਾ ਦਾ ਨਵਾਂ ਗ਼ਜ਼ਲ ਸੰਗ੍ਰਹਿ 'ਮੈਨੂੰ ਵੀ ਸਦਾਅ ਦੇਣਾ' (ਚੇਤਨਾ ਪ੍ਰਕਾਸ਼ਨ, ਲੁਧਿਆਣਾ, ਪੰਨੇ 86, ਮੁੱਲ 125 ਰੁਪਏ) ਇਸਦੀ ਗਵਾਹੀ ਭਰਦਾ ਹੈ। ਸਰਵਰਕ ਵੀ ਸ. ਨਸੀਮ ਦੀ ਅਰਥ ਭਰਪੂਰ ਟਿੱਪਣੀ ਵਾਲਾ ਹੈ:

*"ਹਰਬੰਸ ਦੀ ਸ਼ਾਇਰੀ ਉਹ ਖੁਦਕਸ਼ੀਦ ਮੈਅ ਹੈ ਜਿਸਦੇ ਸਰੂਰ ਨੂੰ ਤਨਹਾਈ ਵਿਚ ਬਹਿ ਕੇ ਮਾਣਿਆ ਜਾ ਸਕਦਾ ਹੈ। ਉਸਦੀ ਸ਼ਾਇਰੀ ਪੜ੍ਹਨ 'ਤੇ ਮਹਿਸੂਸ ਹੁੰਦਾ ਹੈ ਕਿ ਇਕ ਹਮਦਰਦ ਤੇ ਹਮਜ਼ੁਬਾਨ ਦੋਸਤ ਨਾਲ ਮੁਲਾਕਾਤ ਹੋ ਗਈ ਹੋਵੇ, ਜੋ ਜ਼ਿੰਦਗੀ ਦੇ ਸੱਚ ਤੇ ਕੁਦਰਤੀਪਣ ਤੋਂ ਪੂਰੀ ਤਰ੍ਹਾਂ ਵਾਕਫ ਹੈ। ਉਸ ਕੋਲ ਭਾਸ਼ਾ ਦੀ ਅਮੀਰੀ ਵੀ ਹੈ ਤੇ ਅਨੁਭਵ ਦੀ ਵਿਸ਼ਾਲਤਾ ਵੀ। ਉਸਦੇ ਇਹ ਗੁਣ ਉਸਦੀ ਸ਼ਾਇਰੀ ਵਿਚ ਥਾਂ-ਪੁਰ ਥਾਂ ਡੁੱਲ੍ਹ ਡੁੱਲ੍ਹ ਪੈਂਦੇ ਹਨ। ਹਰਬੰਸ ਕੋਲ ਮੌਲਿਕਤਾ ਤੇ ਆਪਣਾ ਅੰਦਾਜ਼-ਏ-ਬਿਆਨ ਹੈ। ਉਹ ਆਪਣੀ ਸ਼ਾਇਰੀ ਵਿਚ ਆਪਣੇ ਸੱਚ ਆਪਣੇ ਲਬ-ਓ-ਲਹਿਜੇ ਵਿਚ ਬਿਆਨ ਕਰਦਾ ਹੈ। ਇਹ ਉਸਦੀ ਸਾਹਿਤਕ ਈਮਾਨਦਾਰੀ ਵੀ ਹੈ ਤੇ ਸ਼ਾਇਰਾਨਾ ਪੁਖਤਗੀ ਦਾ ਸਬੂਤ ਵੀ।"*

ਸ. ਨਸੀਮ ਦੇ ਇਹਨਾਂ ਸ਼ਬਦਾਂ ਤੋਂ ਪਿੱਛੋਂ ਹਰਬੰਸ ਮਾਛੀਵਾੜਾ ਦੀ ਗ਼ਜ਼ਲ ਉੱਤੇ ਪਕੜ ਬਾਰੇ ਬਹੁਤਾ ਕੁਝ ਕਹਿਣ ਲਈ ਨਹੀਂ ਰਹਿ ਜਾਂਦਾ। ਕਿਸੇ ਮਾਛੀਵਾੜਾ ਦੇ ਟੁੱਟੇ ਫੁੱਟੇ ਇਲਾਕੇ ਵਿਚ ਸ਼ਾਇਰੀ ਦੀ ਦਾਤ ਦਾ ਮਿਲ ਜਾਣਾ ਤਾਂ ਅਨਹੋਣੀ ਗੱਲ ਨਹੀਂ ਪਰ ਸ਼ਾਇਰੀ ਨੂੰ ਏਨਾ ਸਿਆਣਾ ਪਾਰਖੂ ਆ ਮਿਲਣਾ ਸੱਚ ਮੁੱਚ ਹੀ ਇਕ ਅਚੰਭਾ ਹੈ। ਇਹ ਉਹ ਖੇਤਰ ਹੈ ਜਿਸ ਨੂੰ ਅਸੀਂ ਕਲ੍ਹ ਤਕ ਮਾਛੀਵਾੜੇ ਦਾ ਜੰਗਲ ਕਹਿੰਦੇ ਤੇ ਸਮਝਦੇ ਆਏ ਹਾਂ, ਉਦਾਸੇ ਬੱਦਲਾਂ ਵਾਲਾ।

ਇਹ ਗੱਲ ਵੱਖਰੀ ਹੈ ਕਿ ਏਥੋਂ ਦੇ ਵਸਨੀਕ ਉਦਾਸੀ ਦੇ ਅਜਿਹੇ ਬੱਦਲਾਂ ਨੂੰ ਸਾਡੇ ਵਾਲੀ ਅੱਖ ਨਾਲ ਨਹੀਂ ਦੇਖਦੇ। ਹਰਬੰਸ ਦੀ ਇਕ ਗ਼ਜ਼ਲ ਦੇ ਕੁਝ ਸ਼ਿਅਰ ਏਸ ਕਥਨ ਦੀ ਪੁਸ਼ਟੀ ਕਰਨਗੇ:

*ਵਫਾ ਦੇ ਅਹਿਦ ਨੂੰ ਤਾਜ਼ਾ ਕਰਾ ਕੇ ਲੰਘ ਜਾਂਦੇ ਨੇ*
*ਸਦਾ ਅਟਕੇ ਨਹੀਂ ਰਹਿੰਦੇ ਕਦੇ ਬੱਦਲ ਉਦਾਸੀ ਦੇ*
*ਬਣਾ ਜਾਂਦੇ ਨੇ ਜੋ ਅੱਖਾਂ ਨੂੰ ਨੂਰੀ ਨੀਰ ਦੇ ਝਰਨੇ*
*ਬੜੇ ਨਾਯਾਬ ਹੁੰਦੇ ਨੇ ਦਿਲਾ ਇਹ ਪਲ ਉਦਾਸੀ ਦੇ*
*ਇਨ੍ਹਾਂ ਸਦਕਾ ਹੀ ਤਾਂ ਸਾਵਾ ਹੈ ਪਰਿਆਵਰਣ ਚਾਵਾਂ ਦਾ*



*ਮਨਾ! ਐਵੇਂ ਨਹੀਂ ਹਨ ਇਹ ਕਿਤੇ ਜੰਗਲ ਉਦਾਸੀ ਦੇ*

ਉਦਾਸੀ ਦੇ ਇਹਨਾਂ ਪਲਾਂ ਵਿਚ ਉਹ ਸਹਿਜ ਤੇ ਸਬਰ ਦਾ ਪੱਲਾ ਵੀ ਨਹੀਂ ਛੱਡਦੇ ਤੇ ਆਸ ਦੀ ਕਿਰਨ ਧੁਖਾਈ ਰੱਖਦੇ ਹਨ:

*ਚਿਰਾਂ ਤੋਂ ਭਾਲ ਹੈ ਐਸੇ ਕਿਸੇ 'ਹਰਬੰਸ' ਦੀ ਮੈਨੂੰ*
*ਪੜ੍ਹੇ ਮਾਯੂਸ ਚਿਹਰੇ ਜੋ ਅਤੇ ਜੋ ਅਣ ਕਿਹਾ ਸਮਝੇ*
*ਸਨੇਹ ਦੀ ਦੂਧੀਆ ਧਾਰਾ ਨਹਾ ਜਾਂਦੀ ਹੈ ਤਨ ਮਨ ਨੂੰ*
*ਜੇ ਹੋ ਕੇ ਅਜਨਬੀ ਕੋਈ ਕਿਸੇ ਨੂੰ ਅਪਣਾ ਸਮਝੇ*

ਆਸ ਦੀ ਏਸ ਕਿਰਨ ਦੀ ਉਡੀਕ ਵਿਚ ਇਕ ਮਿੱਠੀ ਜਿਹੀ ਹਦਾਇਤ ਵੀ ਹੈ:

*ਮਿਰੇ ਹੰਝੂ ਮਿਰਾ ਆਖਾ ਖਰੇ ਕਾਹਤੋਂ ਨਹੀਂ ਮੰਨਦੇ*
*ਕਿਲੇ ਸਰ ਹੋਣ ਇਹ ਕੀਕਣ ਤੁਸਾਂ ਹੀ ਕੁਝ ਸੁਝਾ ਦੇਣਾ*
*ਲਹੂ ਦਿੱਤੈ ਚਮਨ ਨੂੰ ਮੈਂ ਵੀ ਇਸਤੇ ਜਾਨ ਛਿੜਕੀ ਹੈ*
*ਜਦੋਂ ਫੁੱਲਾਂ ਦੀ ਰੁੱਤ ਆਵੇਗੀ, ਮੈਨੂੰ ਵੀ ਸਦਾਅ ਦੇਣਾ*
*ਮਿਰੀ ਤਨਹਾਈ ਹੈ, ਮੈਂ ਹਾਂ, ਹਕੀਕਤ ਹੈ ਤੇ ਖ਼ਾਮੋਸ਼ੀ*
*ਅਸੀਂ ਕੁਝ ਸੋਚਣਾ ਹੈ ਦਰ ਹੁਣੇ ਨਾ ਖਟਖਟਾ ਦੇਣਾ*

ਜਾਪਦਾ ਇੰਝ ਹੈ ਕਿ ਹਰਬੰਸ ਮਾਛੀਵਾੜਾ ਗ਼ਜ਼ਲ ਜੀਊਂਦਾ ਹੈ, ਇਸਨੂੰ ਲਿਖਦਾ ਨਹੀਂ। ਜੇ ਆਪਾਂ ਗ਼ਜ਼ਲ ਦੇ ਸ਼ਬਦੀ ਅਰਥਾਂ ਪਿੱਛੇ ਜਾਈਏ; ਇਹ ਬੜੇ ਸੀਮਤ ਜਿਹੇ ਸਨ : ਆਪਣੀ ਪ੍ਰੇਮਿਕਾ ਨਾਲ ਪਰਦੇ ਵਿਚ ਗੱਲਾਂ ਕਰਨਾ। ਪਰ ਹਰਬੰਸ ਨੇ ਗ਼ਜ਼ਲ ਦਾ ਸਮੁੱਚਾ ਸਫਰ ਵੇਖਿਆ ਜਾਣਿਆਂ ਹੈ। ਉਸਨੇ ਇਸ ਵਿਧਾ ਵਿਚ ਇਸਤਰੀਆਂ ਦੇ ਇਸ਼ਕ ਤੇ ਉਹਨਾਂ ਦੇ ਵਸਫਾਂ ਬਾਰੇ ਬਿਆਨ ਪੜ੍ਹੇ ਹਨ। ਇਹ ਜਾਣਦਿਆਂ ਹੋਇਆਂ ਵੀ ਕਿ ਇਸ ਵਿਚ ਹੁਸਨ, ਸੁੰਦਰਤਾ, ਜਮਾਲ, ਹਿਜਰ, ਵਸਲ, ਇਸ਼ਕ ਤੇ ਮੁਹੱਬਤ ਹਾਵੀ ਹੁੰਦੇ ਹਨ, ਉਸਨੇ ਇਸ ਵਿਧਾ ਦਾ ਉਹ ਵਾਲਾ ਪੜਾਅ ਪਰਵਾਨਿਆ ਹੈ ਜਿਸ ਵਿਚ ਫਨਾਅ ਤੇ ਮਾਅਰਫਤ ਪ੍ਰਧਾਨ ਹੈ। ਉਸਦੇ ਸ਼ਿਅਰਾਂ ਦਾ ਇਹ ਵਾਲਾ ਰੰਗ ਹੀ ਇਹਨਾਂ ਨੂੰ ਸਦੀਵਤਾ ਪ੍ਰਦਾਨ ਕਰਦਾ ਹੈ:

*ਬੜਾ ਹੁੰਦਾ ਹੈ ਤਿਣਕੇ ਦਾ ਸਹਾਰਾ ਡੁੱਬਦੇ ਤਾਈਂ*
*ਕਿਹੋ ਉਸ ਨੂੰ ਉਹ ਮੇਰੇ ਨਾਲ ਕੁਝ ਤਾਂ ਵਾਸਤਾ ਰੱਖੇ*
*ਵਫ਼ਾ ਨਿਅਮਤ ਹੈ ਉਹ ਵਰਦਾਨ ਹੈ ਜੁੜ ਜਾਏ ਜੇ ਕਿਧਰੇ*
*ਖ਼ਜ਼ਾਂ ਦੇ ਦੌਰ ਵਿਚ ਵੀ ਮਨ ਦੀ ਟਹਿਣੀ ਨੂੰ ਹਰਾ ਰੱਖੇ*
*ਹਰਾਨੀ ਹੈ ਸਹੀ ਜਾਵੇ ਕਿਵੇਂ ਹਰ ਜਬਰ ਮਾਨਵ ਦਾ*
*ਜਦੋਂ ਸੀਨੇ ਦੇ ਧੁਰ ਅੰਦਰ ਇਹ ਧਰਤੀ ਜ਼ਲਜ਼ਲਾ ਰੱਖੇ*
*ਉਲੀਕੇਗਾ ਨਵੇਂ ਰਸਤੇ ਨਵੇਂ ਟਾਪੂ ਤਲਾਸ਼ੇਗਾ*
*ਜੁ ਰੱਖੇ ਪੈਰ ਵਿਚ ਚੱਕਰ ਤੇ ਸਿਰ ਅੰਦਰ ਸ਼ੁਦਾ ਰੱਖੇ*

ਉਸਦੀ ਰਚਨਾ ਵਿਚ ਫਲਸਫੇ ਦੀ ਇਹ ਧੂਣੀ ਮਾਂਦਾ ਮਾਂਦਾ ਨਿੱਘ ਲੈ ਕੇ ਆਉਂਦੀ ਹੈ ਜਿਸਨੂੰ ਅਸੀਂ ਕਾਵਿਕ ਉੱਤਮਤਾ ਦਾ ਨਾਂ ਦਿੰਦੇ ਹਾਂ।

*ਇਹ ਕੈਸਾ ਖੁਸ਼ਕ ਖਿੱਤਾ ਨਾਮਜ਼ਦ ਹੋਇਐ ਅਸਾਂ ਖ਼ਾਤਿਰ*
*ਨ ਏਥੇ ਪੁੱਛ ਸਿਫ਼ਤਾਂ ਦੀ ਨ ਏਥੇ ਸੋਚ ਦੇ ਹਾਣੀ*
*ਕਦੇ ਚਾਹਤ ਦੀ ਸ਼ੀਤਲ ਛਾਂ ਜਿਹੀ ਖ਼ਾਤਿਰ ਭਰੇ ਹਉਕਾ*
*ਕਦੇ ਸੂਲ਼ੀ ਜੁਟਾਵੇ ਧੁੱਪ ਦੀ, ਖ਼ੁਦ ਸੋਚ ਮਰ ਜਾਣੀ*
*ਮਿਰੀ ਖ਼ਾਤਿਰ ਨਹੀਂ ਤਾਂ ਕੀ, ਜਲੌਅ ਮਾਣੇ ਯੁਗਾਂ ਤੀਕਰ*
*ਤਿਰੀ ਖ਼ੁਸ਼ਬੂ, ਤਿਰੀ ਸ਼ੋਖੀ, ਤਿਰਾ ਹਾਸਾ, ਤਿਰੀ ਵਾਣੀ*

ਹਰਬੰਸ ਦੀ ਸ਼ਾਇਰੀ ਪ੍ਰਸ਼ੰਸਾਮਈ ਟਿੱਪਣੀ ਦੀ ਮੁਹਤਾਜ ਨਹੀਂ। ਜੇ ਸੱਚ ਪੁੱਛੋਂ ਤਾਂ

ਇਸਨੂੰ ਸ. ਨਸੀਮ ਦੇ ਮੁਖਬੰਦ ਦੀ ਵੀ ਲੋੜ ਨਹੀਂ ਸੀ। ਹਾਂ ਪਾਠਕਾਂ ਦੀ ਜਾਣਕਾਰੀ ਲਈ ਮੈਂ ਏਨੀ ਕੁ ਕਾਰਵਾਈ ਜ਼ਰੂਰ ਪਾ ਦਿੰਦਾ ਹਾਂ ਕਿ ਹਰਬੰਸ ਲੰਮੀ ਬਹਿਰ ਦਾ ਬਾਦਸ਼ਾਹ ਹੈ, ਛੋਟੀ ਬਹਿਰ ਦਾ ਨਹੀਂ।

ਮੈਂ ਹੱਥਲੀ ਪੁਸਤਕ ਦੀ ਗੱਲ ਦਿੱਲੀ ਵਾਲੇ ਗ਼ਜ਼ਲ ਦਰਬਾਰ ਵਿਚ ਗ਼ਜ਼ਲਾਂ ਪੜ੍ਹਨ ਵਾਲਿਆਂ ਦੀ ਗ਼ਜ਼ਲਗੋਈ ਵਿਚ ਸਕਤਿਆਂ ਨਾਲ ਸ਼ੁਰੂ ਕੀਤੀ ਸੀ। ਹਰਿਭਜਨ ਦੇ ਜਿਹੜੇ ਸ਼ਿਅਰ ਚੇਤੇ ਸਨ ਉਹ ਵੀ ਸਕਤਾ ਦੇ ਸ਼ਿਕਾਰ ਹਨ ਪਰ ਉਸਦੀ ਆਵਾਜ਼ ਸਕਤਿਆਂ ਨੂੰ ਮਧੋਲਦੀ ਚਲੀ ਜਾਂਦੀ ਸੀ। ਮੈਂ ਹਰਬੰਸ ਮਾਛੀਵਾੜਾ ਨੂੰ ਨਹੀਂ ਜਾਣਦਾ। ਹੋ ਸਕਦਾ ਹੈ ਉਹ ਵੀ ਤਰੰਨੁਮ ਦਾ ਮਾਲਕ ਹੋਵੇ, ਜੇ ਨਹੀਂ ਤਾਂ ਉਸਨੂੰ ਆਪਣਾ ਆਪ ਲੰਮੀ ਬਹਿਰ ਤਕ ਹੀ ਸੀਮਤ ਰੱਖਣਾ ਚਾਹੀਦਾ ਹੈ।

ਮੇਰੇ ਕੋਲ ਇਕ ਕੰਮ ਦੀ ਸਲਾਹ ਵੀ ਹੈ। ਹਰਬੰਸ ਮਤਲਅ ਮਕਤਅ ਅਤੇ ਰਦੀਫ ਕਾਫੀਏ ਦੀ ਬੰਦਸ਼ ਤੋਂ ਜਾਣੂ ਹੀ ਨਹੀਂ ਇਸਨੂੰ ਨਿਭਾਉਂਦਾ ਵੀ ਹੈ। ਉਹ ਤਤਕਰਾ ਵੀ ਨਿਭਾਅ ਸਕਦਾ ਹੈ। ਇਹ ਕਰਦੇ ਸਮੇਂ ਗ਼ਜ਼ਲ ਦੇ ਮਤਲਅ ਦੀ ਪਹਿਲੀ ਲਾਈਨ ਪੂਰੀ ਦੀ ਪੂਰੀ ਦਿੱਤੀ ਜਾਵੇ ਤਾਂ ਕਿਸੇ ਵੀ ਗ਼ਜ਼ਲ ਦਾ ਕੋਈ ਵੀ ਸ਼ਿਅਰ ਲੱਭਣਾ ਸੌਖਾ ਹੋ ਜਾਂਦਾ ਹੈ। ਮੈਂ ਇਹ ਸਲਾਹ ਦੂਜੇ ਗ਼ਜ਼ਲਗੋਆਂ ਨੂੰ ਵੀ ਦਿੰਦਾ ਆਇਆ ਹਾਂ ਪਰ ਜ਼ਬਾਨੀ ਕਲਾਮੀ। ਹਰਬੰਸ ਦੇ ਪ੍ਰਸੰਗ ਵਿਚ ਲਿਖਤੀ ਦਬਾਓ ਇਸ ਲਈ ਪਾ ਰਿਹਾ ਹਾਂ ਕਿ ਉਸਦੇ ਸ਼ਿਅਰ ਚੇਤੇ ਰਹਿਣ ਵਾਲੇ ਹਨ। ਉਂਝ ਇਹ ਸਲਾਹ ਮੇਰੀ ਆਪਣੀ ਨਹੀਂ। ਮੈਨੂੰ ਇਹ ਮੱਤ ਗ਼ਾਲਿਬ ਇੰਸਟੀਚਿਊਟ, ਨਵੀਂ ਦਿੱਲੀ ਨੇ ਦਿੱਤੀ ਹੈ। ਮੈਂ ਉਹਨਾਂ ਵੱਲੋਂ ਪ੍ਰਕਾਸ਼ਤ 'ਦੀਵਾਨ ਏ ਗ਼ਾਲਿਬ' ਆਪਣੇ ਸਰ੍ਹਾਣੇ ਰਖਦਾ ਹਾਂ। ਗ਼ਜ਼ਲ ਸੰਗ੍ਰਹਿ ਦਾ ਤਤਕਰਾ ਕਿਵੇਂ ਦੇਣਾ ਹੈ ਕੋਈ ਉਹਨਾਂ ਤੋਂ ਸਿੱਖੇ।

-ਗੁਲਜ਼ਾਰ ਸਿੰਘ ਸੰਧੂ

## ਦੀਵੇ ਜਗਦੇ ਰਹਿਣਗੇ [ਅਵਤਾਰ ਸਿੰਘ ਬਿਲਿੰਗ]

ਸਮਕਾਲੀ ਪੰਜਾਬੀ ਗਲਪਕਾਰੀ ਵਿਚ ਅਵਤਾਰ ਸਿੰਘ ਬਿਲਿੰਗ ਦਾ ਵਿਲੱਖਣ ਸਥਾਨ ਹੈ। ਉਹ ਇਕ ਚੰਗਾ ਕਹਾਣੀਕਾਰ ਵੀ ਹੈ ਪਰ ਪੰਜਾਬੀ ਸਾਹਿਤ-ਜਗਤ ਵਿਚ ਵੱਡੀ ਮਾਨਤਾ ਉਸਨੂੰ ਨਾਵਲਕਾਰ ਵਜੋਂ ਹੀ ਮਿਲੀ ਹੈ। ਹੱਥਲੇ ਨਾਵਲ ਤੋਂ ਪਹਿਲਾਂ ਉਹ ਪੰਜ ਨਾਵਲ ਲਿਖ ਚੁੱਕਾ ਹੈ ਜਿਹਨਾਂ ਵਿਚੋਂ 'ਖੇੜੇ ਸੁੱਖ ਵਿਹੜੇ ਸੁੱਖ' ਨਾਵਲ ਅਵੱਸ਼ ਉਸਦੀ ਗਲਪੀ ਦ੍ਰਿਸ਼ਟੀ ਦਾ ਪੁਖਤਾ ਪ੍ਰਮਾਣ ਹੈ।

ਵਿਚਾਰ ਅਧੀਨ ਨਾਵਲ 'ਦੀਵੇ ਬਲਦੇ ਰਹਿਣਗੇ (ਪੰਨੇ 312, ਮੁੱਲ 260 ਰੁਪਏ, ਲੋਕ ਗੀਤ ਪ੍ਰਕਾਸ਼ਨ, ਚੰਡੀਗੜ੍ਹ) ਵਿਚ ਬਿਲਿੰਗ ਨੇ ਦੇਸ਼ ਦੀ ਆਜ਼ਾਦੀ ਪਿੱਛੋਂ ਸਮਕਾਲ ਤਕ ਪੰਜਾਬੀ ਸਮਾਜ-ਸਭਿਆਚਾਰ ਵਿਚ ਆਈਆਂ ਤਬਦੀਲੀਆਂ ਨੂੰ ਯੁੱਗ-ਬੋਧ ਪਰਿਪੇਖ ਤਹਿਤ ਪੇਸ਼ ਕੀਤਾ ਹੈ। ਲੇਖਕ ਆਜ਼ਾਦੀ ਪਿੱਛੋਂ ਦੇ ਜਾਗੀਰਦਾਰੀ ਸਮਾਜ ਦੀ ਰਹਿੰਦ-ਖੂੰਹਦ ਤੋਂ ਸਮਕਾਲ ਦੇ ਤੇਜ਼ ਤਰਾਰ ਪੂੰਜੀਵਾਦੀ ਸਮਾਜ ਤਕ ਦੀ ਇਤਿਹਾਸਕ ਯਾਤਰਾ ਨੂੰ ਆਪਣੀ ਨਾਵਲੀ ਦ੍ਰਿਸ਼ਟੀ ਦਾ ਆਧਾਰ ਬਣਾਉਂਦਾ ਹੈ। ਬਿਰਤਾਂਤਕ ਲੋਕੇਲ ਤਾਂ ਪੰਜਾਬ ਦੇ ਉੱਪ ਭੂ-ਖੰਡ 'ਢਾਹੇ' ਦੀ ਆਂਚਲਿਕਤਾ ਹੈ ਪਰ ਲੇਖਕ ਦੇ ਨਾਵਲੀ ਚਿੰਤਨ ਵਿਚ ਕਿਰਸਾਨੀ ਸਮਾਜ ਦੇ ਬਦਲਦੇ ਸਰੋਕਾਰ, ਰਾਜਸੀ, ਸਭਿਆਚਾਰਕ ਚੇਤਨਾ ਤੇ ਗਤੀਸ਼ੀਲ ਸਮਾਜਕ ਪਰਿਸਥਿਤੀਆਂ ਇਸਨੂੰ ਸਮੁੱਚੀ ਪੰਜਾਬੀ ਸਮਾਜ-ਸੰਸਕ੍ਰਿਤੀ ਦਾ ਗਲਪੀ ਦਸਤਾਵੇਜ਼ ਬਣਾਉਂਦੇ ਹਨ। ਲੇਖਕ ਆਪਣੀ ਕਥਾ-ਦ੍ਰਿਸ਼ਟੀ ਨੂੰ ਕਿਸੇ ਵਿਸ਼ੇਸ਼ ਸਿਧਾਂਤਕ ਵਿਚਾਰਧਾਰਾ ਤੋਂ ਨਿਰਲੇਪ ਰੱਖਦਾ, ਆਮ ਰੂਪ ਵਿਚ ਮਾਨਵਵਾਦੀ ਬਿਰਤਾਂਤ-ਦ੍ਰਿਸ਼ਟੀ ਦਾ ਅਨੁਸਾਰੀ ਰਹਿੰਦਾ ਹੈ। ਨਾਵਲ ਵਿਚ ਪੰਜਾਬ ਦੇ ਨਿਕਟ ਕਾਲੀ ਇਤਿਹਾਸ ਦੀਆਂ ਵਿਸ਼ੇਸ਼ ਤਹਿਰੀਕਾਂ, ਰਾਜਸੀ ਉਥਲ-ਪੁਥਲ, ਪਰਵਾਸ ਦੀ ਰੁਚੀ, ਸ਼ਹਿਰੀਕਰਨ ਆਦਿ ਘਟਨਾਕ੍ਰਮਾਂ ਨਾਲ ਲੇਖਕ ਪੇਂਡੂ ਸਮਾਜ ਦੀ ਕਿਸਾਨੀ ਆਧਾਰਤ ਆਰਥਿਕਤਾ, ਜਗੀਰੂ ਸੰਸਕਾਰ ਤੇ ਸਭਿਆਚਾਰਕ ਚੇਤਨਾ ਨੂੰ ਭਾਰੂ ਰੂਪ ਵਿਚ ਬਿਰਤਾਂਤ ਦਾ ਆਧਾਰ ਬਣਾਉਂਦਾ ਹੈ। ਇਤਿਹਾਸਕ ਯੁੱਗ ਚੇਤਨਾ ਅਧੀਨ ਨਾਵਲ ਦੇ ਘਟਨਾਵੀ ਵੇਰਵੇ ਪੂਰੇ ਬਿਰਤਾਂਤ ਨੂੰ ਵੀਹਵੀਂ ਸਦੀ ਦੇ



ਛੇਵੇਂ-ਸੱਤਵੇਂ ਦਹਾਕੇ ਤੋਂ ਆਰੰਭ ਕਰ ਕੇ ਇੱਕੀਵੀਂ ਸਦੀ ਦੇ ਪ੍ਰਥਮ ਦਹਾਕੇ ਤਕ ਲੈ ਆਉਂਦੇ ਹਨ। ਨਾਵਲ ਦੀਆਂ ਬਿਰਤਾਂਤ-ਜੁਗਤਾਂ ਵਿਚ ਸੂਚਨਾਮੁਖੀ ਬਿਰਤਾਂਤ, ਵਾਰਤਾਲਾਪੀ ਕਲਾ, ਆਂਚਲਿਕ ਭਾਸ਼ਾ, ਲੋਕਯਾਨਕ ਵੇਰਵੇ ਹਾਜ਼ਰ-ਨਾਜ਼ਰ ਰਹਿੰਦੇ ਹਨ, ਜਿਹਨਾਂ ਨਾਲ ਪਿੰਡ ਪੱਧਰ ਦੀ ਜਗੀਰੂ ਤੇ ਜਮਾਤੀ ਮਾਨਸਿਕਤਾ ਦੇ ਵਿਭਿੰਨ ਪਾਸਾਰ ਪੇਸ਼ ਹੁੰਦੇ ਹਨ। ਪੰਜਾਬੀ ਸਮਾਜ ਵਿਚ ਜੱਟ-ਕਿਰਸਾਨੀ ਦਾ ਜਮਾਤੀ ਚਿੱਤਰ ਉੱਤਰ ਸੁਤੰਤਰਤਾ ਕਾਲ ਤੋਂ ਸਮਕਾਲ ਤਕ ਦੇ ਬਦਲਦੇ ਸਭਿਆਚਾਰਕ ਪਰਿਪੇਖ ਵਿਚ ਵਿਉਂਤ ਕੇ ਨਾਵਲਕਾਰ ਨੇ ਆਪਣੇ ਗਹਿਰੇ ਅਨੁਭਵ, ਠੋਸ ਕਥਾ-ਦ੍ਰਿਸ਼ਟੀ ਤੇ ਸੂਹਜਮਈ ਗਲਪੀ ਸਿਰਜਣਾ ਦਾ ਪ੍ਰਮਾਣ ਪੇਸ਼ ਕੀਤਾ ਹੈ।

ਨਾਵਲ ਦੇ ਥੀਮਿਕ ਪਾਸਾਰਾਂ ਵਿਚ ਪੰਜਾਬ ਅੰਦਰ ਜ਼ਮੀਨੀ ਬੰਦੋਬਸਤ ਦੇ ਸੁਧਾਰ, ਮੁਰੱਬੇਬੰਦੀ, ਕਿਰਤੀ ਕਿਸਾਨ ਲਹਿਰਾਂ (ਮੁਜ਼ਾਰਾ ਲਹਿਰ, ਖੁਸ਼ਹੈਸੀਅਤੀ ਟੈਕਸ ਮੋਰਚਾ ਆਦਿ), ਹਰੀ ਕ੍ਰਾਂਤੀ ਦੀ ਚੜ੍ਹਤ ਤੇ ਨਿਘਾਰ, ਨਕਸਲਵਾੜੀ ਲਹਿਰ, ਅਪਰੇਸ਼ਨ ਬਲਿਊ ਸਟਾਰ, ਖਾੜਕੂ ਲਹਿਰ, ਵਿਸ਼ਵੀਕਰਨ, ਨਿਜੀਕਰਨ ਤੇ ਉਦਾਰੀਕਰਨ ਦੇ ਮੁੱਢਲੇ ਅਮਲ ਸਮੇਤ ਇੱਕੀਵੀਂ ਸਦੀ ਦੇ ਸੂਚਨਾ-ਸੰਚਾਰ ਤਕਨਾਲੋਜੀ ਦੇ ਪੇਂਡੂ ਸਮਾਜ ਦੀ ਕਿਸਾਨੀ ਆਧਾਰਤ ਆਰਥਿਕਤਾ 'ਤੇ ਪ੍ਰਭਾਵਾਂ ਨੂੰ ਤਵਾਰੀਖ ਦੀ ਯੁੱਗ-ਬੋਧ ਚੇਤਨਾ ਅਧੀਨ ਪੇਸ਼ ਕੀਤਾ ਗਿਆ ਹੈ। ਪੰਜਾਬੀ ਸਮਾਜ ਦੀ ਸੰਯੁਕਤ ਪਰਿਵਾਰ ਪ੍ਰਣਾਲੀ ਦੇ ਇਕਹਿਰੇ ਪਰਿਵਾਰ ਸਿਸਟਮ ਵਿਚ ਵਟਣ, ਜੱਟ-ਕਿਸਾਨੀ ਦੀ ਜਾਤੀਗਤ ਹਉਮੈਂ, ਨਿਘਾਰਮੁਖੀ ਜੀਵਨ-ਸ਼ੈਲੀ, ਪਿੰਡ ਪੱਧਰ ਦੀ ਧੜੇਬੰਦੀ, ਜਗੀਰੂ ਮਾਨਸਿਕਤਾ ਤਹਿਤ ਸ਼ਰੀਕੇਬਾਜ਼ੀ ਦੇ ਸਿੱਧੇ ਟਕਰਾਅ, ਅਖੌਤੀ ਨੀਵੀਆਂ ਸ਼੍ਰੇਣੀਆਂ ਦੇ ਜਾਤੀਗਤ/ਕਿੱਤਾਗਤ ਚਰਿੱਤਰ, ਪੇਂਡੂ ਔਰਤਾਂ ਦੇ ਸਦੀਵੀ ਦਮਨ, ਪੀੜ੍ਹੀ-ਪਾੜੇ ਆਦਿ ਨੂੰ ਗਲਪੀ ਰੂਪਾਂਤਰਣ ਦਾ ਹਿੱਸਾ ਬਣਾ ਕੇ ਰਚਨਾਕਾਰ ਨੇ ਇਕਹਿਰੀ ਬਿਰਤਾਂਤ ਲੜੀ, ਪਾਤਰਾਂ ਦੀ ਬਹੁਤਾਤ, ਘਟਨਾਵਾਂ ਦੀ ਲੜੀਬੱਧ ਪੇਸ਼ਕਾਰੀ, ਰੌਚਿਕ ਲੋਕਧਾਰਾਈ ਵੇਰਵੇ, ਆਦਿ ਕਥਾ-ਤੱਤਾਂ ਦਾ ਸਮਾਵੇਸ਼ ਕੀਤਾ ਹੈ। ਰਚਨਾਕਾਰ ਦੀ ਮਾਨਵਵਾਦੀ ਦ੍ਰਿਸ਼ਟੀ, ਯਥਾਰਥਵਾਦੀ ਪਹੁੰਚ ਅਤੇ ਜੱਟ ਕਿਰਸਾਣੀ ਪ੍ਰਤੀ ਹਿਤੈਸ਼ੀ ਭਾਵਨਾ ਨਾਵਲੀ ਪ੍ਰਵਚਨ ਦਾ ਅਹਿਮ ਭਾਗ ਹੈ। ਪੇਂਡੂ ਅਰਥਚਾਰੇ ਵਿਚ ਭਾਰੂ ਜੱਟਵਾਦੀ ਚੇਤਨਾ ਦੀ ਸਮਾਜਕ-ਸਭਿਆਚਾਰਕ ਪੁਜ਼ੀਸ਼ਨ ਪੂਰੇ ਗਲਪੀ ਬਿਰਤਾਂਤ ਦਾ ਕੇਂਦਰ ਮੱਲੀ ਰੱਖਦੀ ਹੈ। ਨਾਵਲ ਦਾ ਕਥਾ ਕੈਨਵਸ ਪੰਜਾਬੀ ਸਮਾਜ ਦੇ ਬਦਲਦੇ ਵਸਤੂ-ਯਥਾਰਥ ਨੂੰ ਗਲਪੀ ਚੌਖਟੇ ਵਿਚ ਢਾਲਣ ਦੇ ਸਮਰੱਥ ਹੋਣ ਦੇ ਬਾਵਜੂਦ ਕਈ ਥਾਵਾਂ 'ਤੇ ਇਕ ਪਰਿਵਾਰ ਦੀਆਂ ਵਿਅਕਤੀਵਾਦੀ ਰੁਚੀਆਂ ਤਕ ਸਿਮਟਦਾ ਰਹਿੰਦਾ ਹੈ। ਨਾਵਲਕਾਰ ਦੀਆਂ ਬਿਰਤਾਂਤ ਘੜਨ ਪ੍ਰਤੀ ਕੁਝ ਸਿਧਾਂਤਗਤ ਕਮਜ਼ੋਰੀਆਂ ਅਤੇ ਪੰਜਾਬੀ ਨਾਵਲ ਵਿਚਲੀ ਕਿਰਸਾਨੀ ਜੀਵਨ ਦੀ ਦੁਹਰਾਅਮੂਲਕ ਪੇਸ਼ਕਾਰੀ ਵੀ ਕੁਝ ਕੁਝ ਖਟਕਦੀ ਹੈ। ਇਸਦੇ ਬਾਵਜੂਦ ਅਵਤਾਰ ਸਿੰਘ ਬਿਲਿੰਗ ਦੀ ਵਿਚਾਰਧਾਰਕ ਨਿਸ਼ਚੇ ਵਾਦ ਤੋਂ ਮੁਕਤੀ, ਲੋਕਯਾਨਕ ਚੇਤਨਾ, ਵਿਸ਼ੇਸ਼ ਆਂਚਲਿਕ ਭਾਸ਼ਾਈ ਚਿੰਤਨ, ਮਾਨਵਵਾਦੀ ਦ੍ਰਿਸ਼ਟੀ, ਨਾਟਕੀਯਤਾ ਆਦਿ ਕਥਾ-ਤੱਤ ਉਸਨੂੰ ਸਮਕਾਲੀ ਪੰਜਾਬੀ ਨਾਵਲ ਵਿਚ ਵੱਖਰਾ ਸਥਾਨ ਪ੍ਰਦਾਨ ਕਰਦੇ ਹਨ।

ਨਾਵਲ ਦਾ ਕੇਂਦਰੀ ਪਾਤਰ ਗੁਰਦਿਆਲ ਸਿੰਘ ਉਰਫ ਦਿਆਲਾ ਜਗੀਰੂ ਮਾਨਸਿਕਤਾ ਵਾਲੀ ਜੱਟ-ਕਿਰਸਾਨੀ ਦਾ ਪ੍ਰਤੀਨਿਧ ਹੈ। ਉਹ ਆਪਣੇ ਭਰਾ ਪਾਲੇ ਨਾਲ ਸੰਯੁਕਤ ਪਰਿਵਾਰ ਪ੍ਰਣਾਲੀ ਦਾ ਪ੍ਰਧਾਨ ਪਾਤਰ ਬਣ ਕੇ ਪੰਜਾਬੀ ਸਮਾਜ ਵਿਚ ਪਿਛਲੇ ਛੇ-ਸੱਤ ਦਹਾਕਿਆਂ ਤੋਂ ਆਏ ਪਦਾਰਥਕ ਤੇ ਪ੍ਰਤਿਮਾਨਕ ਬਦਲਾਵਾਂ ਦਾ ਜ਼ਾਮਨ ਬਣਿਆ ਰਹਿੰਦਾ ਹੈ। ਉਹ ਆਰੰਭ ਵਿਚ ਜੁਝਾਰੂ ਤੇ ਅਨਪੜ੍ਹ ਜੱਟ ਮਾਨਸਿਕਤਾ ਤਹਿਤ ਸ਼ਰੀਕੇਬਾਜ਼ਾਂ ਨਾਲ ਟਕਰਾਅ ਤੇ ਜ਼ਮੀਨ ਹਥਿਆਉਣ ਦੇ ਜਗੀਰੂ ਹੱਥਕੰਡੇ ਵਰਤਦਾ ਹੈ। ਪਿੱਛੋਂ ਉਹ ਪਰਿਵਾਰਕ ਮੈਂਬਰਾਂ ਦੀ ਬਹੁਤਾਤ, ਜ਼ਮੀਨ-ਜਇਦਾਦ ਦੀ ਮਾਲਕੀ ਆਦਿ ਦੇ ਨਾਲ ਨਾਲ ਪਿੰਡ ਦੀ ਸਰਪੰਚੀ-ਸੱਤਾ ਹਾਸਲ ਕਰ ਜਾਂਦਾ ਹੈ। ਦਿਆਲੇ ਦਾ

ਚਰਿੱਤਰ ਬਦਲਦੇ ਸਮਾਜਕ ਯਥਾਰਥ ਅਨੁਸਾਰ ਜਗੀਰੂ ਮੁੱਲਾਂ ਵਾਲੀ ਹੈਂਕੜ ਅਤੇ ਸ਼ਰੀਕੇਦਾਰਾਂ ਨਾਲ ਸਿੱਧੇ ਟਕਰਾਅ ਤੋਂ ਤੁਰ ਕੇ ਸਮਕਾਲ ਤਕ ਪੁੱਜਦਿਆਂ ਸਮਝੌਤਾਵਾਦੀ ਰੁਚੀ, ਸੱਤਾ-ਪ੍ਰਾਪਤੀ ਦੇ ਹੱਥਕੰਡਿਆਂ ਤੇ ਗੁੱਝੀ ਰਾਜਨੀਤੀ ਵਰਗੇ ਲੱਛਣਾਂ ਦਾ ਧਾਰਨੀ ਹੋ ਜਾਂਦਾ ਹੈ।

ਇਸੇ ਪ੍ਰਸੰਗ ਵਿਚ ਉਹ ਆਪਣੇ ਚਾਚੇ ਦੇ ਪੁੱਤ ਜੱਗੇ ਦੇ ਬੇਔਲਾਦਾ ਹੋਣ ਕਾਰਨ ਉਸਦੀ ਜ਼ਮੀਨ ਹਥਿਆ ਜਾਂਦਾ ਹੈ। ਜੱਗੇ ਵੱਲੋਂ ਪਤਨੀ ਦੇਬੋ ਤੇ ਪਿਤਾ ਦਲੀਪ ਸਿੰਘ ਦੀ ਕੁੱਟਮਾਰ, ਦਿਆਲੇ ਦਾ ਪਿਆਰੇ ਛੜੇ ਨਾਲ ਟਕਰਾਅ, ਬਘੇਲ ਸਿੰਘ ਨਾਲ ਮੁੱਠਭੇੜ, ਵੇਲਦਾਰ ਨਾਲ ਟਕਰਾਅ, ਗੱਜਣ ਨਾਲ ਗਾਲੀ-ਗਲੋਚ ਆਦਿ ਘਟਨਾਵੀ ਪ੍ਰਸੰਗ ਨਾਵਲ ਦੇ ਆਰੰਭਲੇ ਕਾਂਡ ਦਾ ਹਿੱਸਾ ਹਨ। ਇਹ ਜਗੀਦਾਰੀ ਸਮਾਜ ਦਾ ਖਾਸਾ ਹੈ ਜਿੱਥੇ ਨਿਆਂ-ਪ੍ਰਬੰਧ, ਜੀਵਨ-ਮੁੱਲ ਤੇ ਲੋਕਤੰਤਰਕ ਵਿਧਾਨ ਮੱਧਮ ਪਏ ਰਹਿੰਦੇ ਹਨ। ਨਾਵਲ ਦੇ ਸੂਚਨਾਵੀ ਬਿਰਤਾਂਤ ਵਿਚ ਜੱਗੇ ਦਾ ਔਲਾਦ ਪ੍ਰਾਪਤੀ ਲਈ ਲੋਕ-ਧਰਮ ਦਾ ਅਨੁਸਾਰੀ ਹੋਣਾ, ਦੇਬੋ, ਗੁਰਨਾਮ ਕੌਰ, ਹਰਬੰਸ, ਜਿਉਣੀ, ਦੀਪੋ, ਭਿੰਦਰੋ ਆਦਿ ਔਰਤ ਪਾਤਰਾਂ ਦੀ ਦਮਨਮੂਲਕਤਾ, ਅਮਲੀ ਟੋਲੇ ਬਚਨਾ, ਪਿਆਰਾ, ਨਾਜਰ, ਵੈਸਾਖੇ ਦੀ ਵਿਸ਼ੇਸ਼ ਸਭਿਆਚਾਰਕ ਸਥਿਤੀ, ਪੰਜਾਬ ਸੂਬੇ ਦੇ ਮੋਰਚੇ ਦੌਰਾਨ ਪਿੰਡ ਪੱਧਰ 'ਤੇ ਹਿੰਦੂ-ਸਿੱਖ ਟੱਬਰਾਂ ਦੀ ਭਾਸ਼ਾਗਤ ਪੁਜ਼ੀਸ਼ਨ, ਪਰਵਾਸੀ ਮਜ਼ਦੂਰਾਂ ਦੀ ਆਮਦ, ਹਰੀ ਕ੍ਰਾਂਤੀ ਦੇ ਪ੍ਰਭਾਵ, ਖੇਤੀ ਅਰਥਚਾਰੇ 'ਚ ਤਬਦੀਲੀ, ਜਾਤ ਆਧਾਰਤ ਧੰਦਿਆਂ ਦਾ ਬਦਲਦਾ ਸਰੂਪ ਆਦਿ ਵੇਰਵੇ ਸ਼ਾਮਲ ਰਹਿੰਦੇ ਹਨ। ਨਾਵਲ ਵਿਚ ਵਾਰਤਾਲਾਪ ਦਾ ਭਾਰੂ ਰੂਪ ਬਿਰਤਾਂਤਕ ਪ੍ਰਸੰਗਾਂ ਨੂੰ ਗਤੀਸ਼ੀਲਤਾ ਦਿੰਦਾ ਹੈ। ਕਈ ਥਾਂ ਪਾਤਰ ਡੂੰਘੇ ਸੰਵਾਦ ਦੀ ਉਸਾਰੀ ਕਰਦੇ ਹਨ। ਵਿਸਾਖਾ ਕੌਤਕੀ ਤੇ ਰਾਮਦਿਆਲ ਪੰਜਾਬੀ ਸੂਬੇ ਦੇ ਮੋਰਚੇ ਤਹਿਤ ਉਪਜਦੇ ਹਿੰਦੀ-ਪੰਜਾਬੀ ਭਾਸ਼ਾਈ ਪੱਧਰ ਦੇ ਲੋਕ-ਟਕਰਾਅ ਨੂੰ ਰੂਪਮਾਨ ਕਰਦੇ ਹਨ।

ਨਾਵਲ ਦੇ ਬਿਰਤਾਂਤਕ ਵਿਕਾਸ ਵਿਚ ਦਿਆਲੇ, ਪਾਲੇ, ਜੱਗੇ, ਪਿਆਰਾ ਮਾਰਖੁੰਡੀਆ, ਪੰਜਾਬ ਸਿੰਘ ਦੇ ਪਰਿਵਾਰਕ-ਸਮਾਜਕ ਸਰੋਕਾਰ ਪੇਂਡੂ ਸਮਾਜ ਦੀ ਪੂਰਨ ਤਸਵੀਰਕਸ਼ੀ ਕਰਦੇ ਹਨ। ਦਿਆਲੇ ਦੇ ਪੁੱਤਰ ਸਿੱਖਿਆ ਹਾਸਲ ਕਰਦੇ ਹਨ। ਬਿੱਕਰ, ਨਾਜਰ ਮੂੰਹਮੀਚ ਦੀ ਭਾਣਜੀ ਨਾਲ ਜਬਰ ਕਰਦਾ ਹੈ ਤੇ ਨਾਜਰ ਹੱਥੋਂ ਕਤਲ ਹੋ ਜਾਂਦਾ ਹੈ, ਨਰਿੰਦਰ ਵਿਦੇਸ਼ ਜਾਂਦਾ ਹੈ, ਪਾਲਾ, ਦਿਆਲੇ ਨਾਲ ਜ਼ਮੀਨ ਦੀ ਵੰਡ-ਵੰਡਾਈ 'ਤੇ ਵਿਗਾੜ ਪਾ ਲੈਂਦਾ ਹੈ। ਪੰਜਾਬ ਸਿੰਘ ਸਿੱਖ ਵਿਚਾਰਧਾਰਾ ਦੀ ਕੱਟੜਤਾ ਦਾ ਹਿਤੈਸ਼ੀ ਹੈ, ਉਸਦੇ ਪੁੱਤਰ ਖਾੜਕੂ ਲਹਿਰ ਦਾ ਹਿੱਸਾ ਬਣ ਜਾਂਦੇ ਹਨ। ਨਾਵਲਕਾਰ ਨੇ ਇਸ ਲਹਿਰ ਅਧੀਨ ਸਟੇਟ ਦੀ ਜਬਰਪੂਰਨ ਤੇ ਮੱਕਾਰ ਕਾਰਵਾਈ, ਲੁਟੇਰਿਆਂ ਦੀ ਸਰਗਰਮੀ, ਨੌਜੁਆਨਾਂ ਦੀ ਗੁਮਰਾਹ ਸੋਚ ਆਦਿ ਨੂੰ ਰੌਚਿਕ ਕਥਾ-ਪ੍ਰਸੰਗਾਂ ਤੇ ਮਾਨਵਵਾਦੀ ਚੇਤਨਾ ਤੋਂ ਪੇਸ਼ ਕੀਤਾ ਹੈ।

ਭਾਸ਼ਾਈ ਚੇਤਨਾ ਪੱਖੋਂ ਨਾਵਲ ਵਿਚ ਢਾਹੇ ਦੀ ਆਂਚਲਿਕ ਸ਼ਬਦਾਵਲੀ ਤੇ ਠੇਠ ਮੁਹਾਵਰੇਦਾਰ ਬੋਲੀ ਦੀ ਵਰਤੋਂ ਕੀਤੀ ਗਈ ਹੈ। ਦਲਿਤ ਪਾਤਰਾਂ ਦੀ ਭਾਸ਼ਾਈ ਪਹੁੰਚ ਨੂੰ ਵਿਸ਼ੇਸ਼ ਧੁਨੀ-ਪ੍ਰਬੰਧ ਵਿਚ ਪੇਸ਼ ਕਰਕੇ ਨਾਵਲਕਾਰ ਨਵਾਂ ਤਜਰਬਾ ਕਰਦਾ ਹੈ। ਕਈ ਥਾਈਂ ਕਵੀਸ਼ਰੀ ਤੇ ਲੋਕਧਾਰਾ ਨਾਲ ਜੁੜ ਟੋਟਕੇ ਨਾਵਲ ਦੀ ਘਟਨਾਵੀ ਪ੍ਰਸੰਗਤਕਤਾ ਨੂੰ ਹੋਰ ਸਾਰਥਕ ਬਣਾਉਂਦੇ ਹਨ।

ਬਿਲਿੰਗ ਪੰਜਾਬੀ ਨਾਵਲ-ਪਰੰਪਰਾ ਦਾ ਮਹੱਤਵਪੂਰਨ ਹਸਤਾਖਰ ਹੈ ਪਰ ਪੰਜਾਬੀ ਨਾਵਲ ਕਿਰਸਾਨੀ ਜੀਵਨ ਦੀ ਸਟੀਰੀਓਟਾਈਪ ਪੇਸ਼ਕਾਰੀ ਤੋਂ ਮੁਕਤੀ ਚਾਹੁੰਦਾ ਹੈ। ਜੱਟ-ਕਿਰਸਾਨੀ ਦੇ ਭਾਰੂ ਬਿਰਤਾਂਤ ਗਲਪ ਦਾ ਵਡੇਰਾ ਹਿੱਸਾ ਮੱਲ ਕੇ ਖੜ੍ਹੇ ਹਨ। ਸਮਕਾਲ ਦੇ ਸਮਾਜੀ, ਆਰਥਿਕ, ਸੰਸਕ੍ਰਿਤਕ ਤੇ ਵਿਅਕਤੀਮੁਖੀ ਮਸਲਿਆਂ ਪ੍ਰਤੀ ਨਿਰਪੱਖ ਤੇ ਸੰਜੀਦਾ ਚਿੰਤਨ ਨਾਲ ਇਹ ਮੁਕਤੀ ਸੰਭਵ ਹੈ। ਇਸ ਪ੍ਰਸੰਗ ਵਿਚ ਅਵਤਾਰ ਸਿੰਘ ਬਿਲਿੰਗ ਵਰਗੇ ਸਮਰੱਥਾਵਾਨ ਨਾਵਲਕਾਰ ਤੋਂ ਪੰਜਾਬੀ ਸਾਹਿਤ-ਜਗਤ ਨੂੰ ਵੱਡੀਆਂ ਉਮੀਦਾਂ ਹਨ। -ਜੇ. ਬੀ. ਸੇਖੋਂ



## ਮੇਰੇ ਲਈ ਨਾ ਰੁਕੋ [ਡਾ. ਰਵਿੰਦਰ]

'ਮੇਰੇ ਲਈ ਨਾ ਰੁਕੋ' (ਲੋਕਗੀਤ ਪ੍ਰਕਾਸ਼ਨ ਚੰਡੀਗੜ੍ਹ, ਸਫੇ 88, ਮੁੱਲ 130 ਰੁਪਏ) ਸ਼ਾਇਰ ਡਾਕਟਰ ਰਵਿੰਦਰ ਦਾ ਛੇਵਾਂ ਕਵਿਤਾ ਸੰਗ੍ਰਹਿ ਹੈ। ਕਿਤਾਬ ਵਿਚ ਸ਼ਾਮਲ ਕਵਿਤਾਵਾਂ ਪਹਿਲੀਆਂ ਕਵਿਤਾਵਾਂ ਨਾਲੋਂ ਵੱਖਰੀਆਂ ਨਹੀਂ ਸਗੋਂ ਉਨ੍ਹਾਂ ਦੀ ਲਗਾਤਾਰਤਾ ਵਿਚ ਹੀ ਹਨ ਪਰ ਇਨ੍ਹਾਂ ਵਿਚ ਵਿਸ਼ੇ ਦੀ ਨਵੀਨਤਾ ਜ਼ਰੂਰ ਹੈ। ਪਿਛਲੇ ਸੰਗ੍ਰਿਹ 'ਆਲ੍ਹਣੇ ਘਰ ਪਿੰਜਰੇ' ਵਿਚ ਜਿਵੇਂ ਘਰ ਕਵਿਤਾਵਾਂ ਦੀ ਕੇਂਦਰੀ ਚੂਲ ਸੀ, ਇਸ ਨਵੇਂ ਸੰਗ੍ਰਹਿ ਵਿਚ 'ਸਫਰ' ਕੇਂਦਰ ਬਿੰਦੂ ਹੈ। ਅਗਾਂਹ ਸਫਰ ਨਾਲ ਪਰਵਾਸ ਜੁੜਿਆ ਹੋਇਆ ਹੈ। ਇਉਂ ਇਹ ਕਵਿਤਾਵਾਂ 'ਪੈਰੀਂ ਸਫਰ' ਅਤੇ 'ਜ਼ਿਹਨ ਵਿਚ ਘਰ ਕਰ ਰਹੇ ਪਰਵਾਸ' ਨਾਲ ਬਾਵਸਤਾ ਹਨ। ਕਿਤਾਬ ਦਾ ਸਿਰਲੇਖ 'ਮੇਰੇ ਲਈ ਨਾ ਰੁਕੋ' ਵੀ ਇਸੇ ਨੁਕਤੇ ਦੀ ਦੱਸ ਪਾਉਂਦਾ ਹੈ। ਇਸੇ ਸਿਰਲੇਖ ਵਾਲੀ ਕਵਿਤਾ ਵਿਚ ਸਫਰ ਦੀ ਹੀ ਗੱਲ ਹੈ ਜਿਹੜਾ ਅਮੁੱਕ ਹੈ ਅਤੇ ਲਗਾਤਾਰ ਚੱਲਦਾ ਹੈ। ਉਂਜ, ਇਹ ਤਸਵੀਰ ਦਾ ਇਕ ਪਾਸਾ ਹੈ। ਅਗਾਂਹ ਇਸੇ ਪਾਸੇ ਦਾ ਇਕ ਹੋਰ ਸਿਰਾ ਨਾਂਹ ਪੱਖ ਨਾਲ ਵੀ ਜੁੜਿਆ ਹੋਇਆ ਹੈ। *'ਪਿੰਡ ਦੇ ਛੱਪੜ 'ਚੋਂ/ਯਾਦਾਂ ਦੇ ਅਕਸ ਨਾ ਭਾਲੋ'* ਵਿਚ ਕਿਸੇ ਸਦੀਵੀ ਵਿਛੋੜੇ ਦੀ ਧੁੱਝ ਹੈ। ਪਿਛੋਕੜ ਵੱਲ ਝਾਤੀ ਮਾਰਨਾ 'ਪੈਰਾਂ ਦੀ ਜ਼ੰਜੀਰ' ਬਣਨ ਦਾ ਡਰ ਹੈ। ਇਹ ਡਰ ਕੋਈ ਅੱਜ ਦਾ ਨਹੀਂ ਹੈ। ਸਫਰ ਅਤੇ ਪਰਵਾਸ ਵਾਂਗ ਇਹ ਵੀ ਮਨੁੱਖ ਦੇ ਜੰਮਦਿਆਂ ਹੀ ਜੰਮ ਪਿਆ ਸੀ। ਇਸ ਪ੍ਰਸੰਗ ਵਿਚ ਪਿੱਛੇ ਰਹਿਣ ਦਾ ਨਿਹੋਰਾ ਗੌਲਣਯੋਗ ਹੈ:

*ਜੇ ਜਿਉਂਦੇ ਜਾਗਦੇ ਨਾ ਆਸ ਰੱਖੀ ਕਿਸੇ 'ਤੇ*
*ਤਾਂ ਹੁਣ ਕਿਉਂ ਰਿਸ਼ਤਿਆਂ ਦੀ ਡੋਰ*
*ਪਰਵਾਸੀ ਪੰਛੀਆਂ ਦੇ ਪੈਰੀਂ ਬੰਨ੍ਹੀਏ*

ਇਹ ਸਭ 'ਮੇਰੇ ਲਈ ਨਾ ਰੁਕੋ' ਦਾ ਵਿਸਥਾਰ ਹੈ। ਦੋ ਧਿਰਾਂ ਜੋ ਮੱਲੋ-ਮੱਲੀ ਬਣ ਜਾਂਦੀਆਂ ਹਨ ਅਤੇ ਆਪੋ-ਆਪਣੇ ਪਾਸੇ ਮੱਲੀ ਰੱਖਦੀਆਂ ਹਨ, ਵਿਚ ਆਮ ਸਹਿਮਤੀ ਵੀ ਫਿਰ ਆਪ-ਮੁਹਾਰੇ ਹੀ ਬਣ ਜਾਂਦੀ ਹੈ, ਭਾਵੇਂ ਇਕ-ਦੂਜੇ ਪ੍ਰਤੀ ਨਿਹੋਰੇ ਦੀਆਂ ਤੰਦਾਂ ਸਦਾ ਤਣੀਆਂ ਰਹਿੰਦੀਆਂ ਹਨ। ਇਨ੍ਹਾਂ ਵਿਚ ਅਪਣੱਤ ਨਾਲ ਉਲਾਂਭਾ, ਹੇਰਵੇ ਨਾਲ ਹਉਕੇ ਅਤੇ ਉਡੀਕ ਨਾਲ ਵਿਛੋੜਾ ਬਹੁਤ ਪੀਡਾ ਜੁੜ ਜਾਂਦਾ ਹੈ ਅਤੇ ਫਿਰ ਇਨ੍ਹਾਂ ਸਾਰੇ ਪੱਖਾਂ ਦੇ ਢੋਲ ਇਕੋ ਵੇਲੇ ਵੱਜਦੇ ਹਨ। ਇਸ ਆਮ ਸਹਿਮਤੀ ਦੀ ਤਾਰ ਫਿਰ ਆਖ਼ਰਕਾਰ ਇਉਂ ਜੁੜਦੀ ਹੈ:

*ਬੜਾ ਚੰਗਾ ਹੈ ਬੋਟ ਆਲ੍ਹਣੇ 'ਚੋਂ ਨਿੱਕਲ*
*ਉੱਡਣ ਆਪਣੇ ਅਸਮਾਨ ਵਿਚ*
*ਘਰ ਆਲ੍ਹਣੇ ਬਣਾਉਣ ਕਿਸੇ ਧਰਤੀ ਕਿਸੇ ਵੀ ਰੁੱਖ 'ਤੇ*
*ਕਦੀ ਨਾ ਮੁੜਨ ਬੇਸ਼ੱਕ ਘਰਾਂ ਨੂੰ*

ਸਫਰ ਅਤੇ ਪਰਵਾਸ ਦੀ ਇਸ 'ਘਟਨਾ' ਵਿਚੋਂ ਉਡੀਕ ਹੌਲੀ ਹੌਲੀ ਮਨਫੀ ਹੋਣ ਲੱਗਦੀ ਹੈ। ਇਹਦੇ ਵਿਚਲੀ ਬੇਵਸੀ ਦਰਅਸਲ ਕੁਦਰਤ ਦਾ ਹੀ ਕੋਈ ਕਾਨੂੰਨ ਹੈ। ਇਥੇ ਉਡੀਕ ਦਾ ਅਰਥ ਰੁਕਣਾ ਹੋ ਜਾਂਦਾ ਹੈ ਪਰ ਇਹ ਉਡੀਕ ਦਾ ਇਕ ਅਤੇ ਇਕਹਿਰਾ ਪੱਖ ਹੈ। ਉਡੀਕ ਦੇ ਅਰਥ ਸਦਾ ਹੀ ਸੈਅ ਦਿਸ਼ਾਵਾਂ ਵਿਚ ਫੈਲਦੇ ਹਨ। ਇਸ ਦਾ ਇਕ ਰੰਗ 'ਮੁਰਦਿਆਂ ਦੀ ਉਡੀਕ' ਨਾਂ ਦੀ ਕਵਿਤਾ ਵਿਚ ਦਿਸਦਾ ਹੈ। ਇਹ ਕਵਿਤਾ ਸੱਚ-ਮੁੱਚ ਡਰਾਉਣ ਵਾਲੀ ਹੈ। ਇਹਦੇ ਵਿਚ ਪਰਵਾਸ ਨਾਲ ਪਏ ਪੱਛ ਰਿਸਣੇ ਸ਼ੁਰੂ ਹੋ ਗਏ ਜਾਪਦੇ ਹਨ। ਨਾਲ ਹੀ ਉਲਾਂਭਾ ਕਿ:

*ਜੇ ਬੋਟ ਰਹਿ ਨਾ ਸਕਣ ਆਲ੍ਹਣੇ 'ਚ*
*ਜੇ ਪੰਛੀ ਭਾਲਦੇ ਉੱਡਣ ਲਈ ਵੱਖਰਾ ਆਕਾਸ਼*
*ਸਿਵੇ ਦੀ ਅੱਗ ਵੀ ਫਿਰ ਕਿਉਂ ਉਡੀਕੇ*
*ਖ਼ਾਨਦਾਨ ਦੇ ਚਿਰਾਗ ਹੱਥੋਂ ਅੰਤਿਮ ਸੰਸਕਾਰ*
*ਕਿਉਂ ਰਾਹ ਦੇਖਣ ਬੇਜਾਨ ਜਿਸਮ*

ਇਹ ਪਰਵਾਸੀ ਹੋ ਗਏ ਢਿੱਡੋਂ ਜੰਮਿਆਂ ਦੀ ਕੋਈ ਕਥਾ-ਕਹਾਣੀ ਹੈ ਜੋ ਮਾਪਿਆਂ ਦੇ ਜ਼ਿਹਨ ਨੂੰ ਜ਼ਖ਼ਮੀ ਕਰਕੇ ਸੁੱਟ ਗਈ ਜਾਪਦੀ ਹੈ। ਇਹਦੇ ਨਾਲ ਜੁੜਦੀ ਗੱਲ ਸਰਵਣ ਪੁੱਤ ਦੇ ਪ੍ਰਸੰਗ ਵਿਚ ਕਵਿਤਾ ਦਾ ਹਿੱਸਾ ਬਣਦੀ ਹੈ। ਇਥੇ ਸਰਵਣ ਦਾ ਪ੍ਰਸੰਗ ਦੋਹਰਾ ਬਣਦਾ ਹੈ। ਸਰਵਣ ਦੇ ਅਰਥਾਂ ਦੀ ਇਕ ਲੜੀ ਤੁਰ

ਰਹੀ ਜ਼ਿੰਦਗੀ ਨਾਲ ਜੁੜਦੀ ਹੈ। ਦੂਜੀ ਲੜੀ ਉਨ੍ਹਾਂ ਰਿਸ਼ਤਿਆਂ ਦੀ ਹੈ ਜਿਸ ਬਾਰੇ ਗੱਲ ਕਰਦਾ ਕਰਦਾ ਸ਼ਾਇਰ ਸਰਵਣ ਅਤੇ ਮਾਪਿਆਂ ਨੂੰ ਇਕ ਦੂਜੇ ਵਿਚ ਵਟਦੇ-ਬਦਲਦੇ ਮਹਿਸੂਸ ਕਰਨ ਲੱਗ ਪੈਂਦਾ ਹੈ। 'ਇਕ ਹੋਰ ਸਰਵਣ' ਸਰਵਣ ਦੇ ਵੱਖ-ਵੱਖ ਰੂਪਾਂ ਦੀ ਪਰਿਕਰਮਾ ਕਰਦੀ ਖੁਦ ਸਰਵਣ ਦੀ ਕਥਾ ਛੇੜਦੀ ਹੈ। ਇਹ ਕਵਿਤਾ *'ਬੜੇ ਸਰਵਣ ਨੇ/ਇਸ ਘਰ ਵਿਚ'* ਨਾਲ ਸਫਰ ਸ਼ੁਰੂ ਕਰਦੀ ਹੈ ਪਰ ਜਦੋਂ ਕਵਿਤਾ ਦਾ ਸਫਰ ਮੁੱਕਦਾ ਹੈ ਤਾਂ ਇਸ ਵਿਚ ਪੇਸ਼ ਕੀਤੇ ਅਰਥ ਉਸੇ ਹੀ ਪਰਵਾਸ ਦੀਆਂ ਤੰਦ-ਤਾਣੀਆਂ ਜਾਪਣ ਲੱਗਦੇ ਹਨ ਜਿਸ ਦੀ ਚਰਚਾ ਸ਼ਾਇਰ ਨੇ ਇਸ ਕਿਤਾਬ ਵਿਚ ਹੋਰ ਵੀ ਕਈ ਥਾਈਂ ਕੀਤੀ ਹੈ। ਸਰਵਣ ਦੇ ਅਰਥ ਕਦੇ ਵੀ ਨਾ ਰੁਕਣ ਨਾਲ ਪਛਾਣ ਕਾਇਮ ਕਰਦੇ ਹਨ। ਜਿਉਂ ਹੀ ਸਰਵਣ ਇਹ ਸਫਰ ਖਤਮ ਕਰਦਾ ਹੈ ਜਾਂ ਉਸ ਤੋਂ ਸਫਰ ਖਤਮ ਹੋ ਜਾਂਦਾ ਹੈ, ਉਸੇ ਵਕਤ ਉਹ ਮਾਪਿਆਂ ਦੀ ਜੂਨੇ ਪੈ ਜਾਂਦਾ ਹੈ। ਸਰਵਣ ਦਾ ਖੁਦ ਛਾਬੇ ਵਿਚ ਬੈਠਣਾ ਇਸ ਸਫਰ ਦੇ ਮੁੱਕ ਜਾਣ ਦਾ ਹੀ ਐਲਾਨ ਹੈ ਸ਼ਾਇਦ। ਇਸ ਨੁਕਤੇ 'ਤੇ ਪੁੱਜ ਕੇ ਸ਼ਾਇਰ ਆਪਣੇ ਪੂਰੇ ਦਖਲ ਸਣੇ ਹਾਜ਼ਰ ਹੁੰਦਾ ਹੈ। ਇਹ ਦਖਲ ਕਵਿਤਾ 'ਸੇਵਾ ਮੁਕਤੀ ਦੇ ਖਿਲਾਫ' ਦੇ ਰੂਪ ਵਿਚ ਸਾਹਮਣੇ ਆਉਂਦਾ ਹੈ। ਕਵਿਤਾ ਦੀ ਸ਼ੁਰੂਆਤ ਦੇਖੋ: *'ਥੱਕ ਜਾਣ ਦਾ ਕੀ ਮਤਲਬ ਹੈ'*। ਇਹ ਇਕੱਲਾ ਸਵਾਲ ਨਹੀਂ, ਨਾਲ ਦੀ ਨਾਲ ਜਵਾਬ ਵੀ ਹੈ। ਇਉਂ ਇਹ ਕਾਵਿ ਸਤਰ 'ਦੋ ਧਾਰੀ' ਹੋ ਨਿਬੜਦੀ ਹੈ। ਅਗਾਂਹ ਜਵਾਬ ਦਾ ਵਿਸਥਾਰ ਇਸ ਰੂਪ ਵਿਚ ਹੁੰਦਾ ਹੈ:

*ਇਹੋ ਜਿਹਾ ਕੁਝ ਨਹੀਂ ਚਾਹੀਦਾ*
*ਸਾਹ ਲੈਣ ਲਈ ਰੁਕਣਾ*
*ਸਾਹਾਂ ਦਾ ਰੁਕ ਜਾਣਾ ਹੈ*

ਇੰਦਾਂ ਦੇ ਹੀ ਸਵਾਲ-ਜਵਾਬ ਨਾਲ ਇਕ ਹੋਰ ਕਵਿਤਾ ਸ਼ੁਰੂ ਹੁੰਦੀ ਹੈ। ਇਸ ਕਵਿਤਾ ਦਾ ਨਾਂ ਹੈ 'ਮਰ ਜਾਣ ਚਿੜੀਆਂ'। ਇਸ ਕਵਿਤਾ ਵਿਚ ਸ਼ਾਇਰ ਪਹਿਲਾਂ ਤਕਨੀਕ ਨਾਲ ਸੰਵਾਦ ਰਚਾਉਂਦਾ ਹੈ। ਤਕਨੀਕ ਦਾ ਸਿੱਧਾ ਜਿਹਾ ਮਤਲਬ ਜੇ ਸੋਚਣਾ ਹੋਵੇ ਤਾਂ ਇਹ ਤੱਦੀ ਉਤੇ ਜਿੱਤ ਹੈ। ਤਕਨੀਕ ਨੇ ਜੀਵਨ ਦੇ ਕਈ ਪੱਖਾਂ ਨੂੰ ਸੁੱਖ ਦੀ ਜੂਨੇ ਪਾਇਆ ਹੈ ਪਰ ਇੱਥੇ ਤਕਨੀਕ ਬਹੁਤ ਤਿੱਖੀ ਮਾਰ ਕਰਦੀ ਲਗਦੀ ਹੈ। ਕਵਿਤਾ ਦਾ ਇਕ ਅੰਸ਼ ਹੈ: *'ਮੋਬਾਇਲ ਤਰੰਗਾਂ/ਚਿੜੀਆਂ ਮਾਰ ਮੁਕਾਈਆਂ'*। ਸਾਡੇ ਲਈ ਇਹ ਤੰਦ ਭਰੂਣ ਹੱਤਿਆ ਨਾਲ ਜੁੜਦੀ ਹੈ, ਪਰ ਸ਼ਾਇਰ ਕੁੜੀਆਂ ਬਾਰੇ *'ਸੱਯਾਦ ਦਾ ਪਿੰਜਰਾ ਲੈ ਉੱਡ ਜਾਵਣ'* ਲਿਖ ਕੇ ਉਨ੍ਹਾਂ ਦੀ ਸਦਾ ਸਲਾਮਤੀ ਦਾ ਰੰਗ ਸਿਰਜਦਾ ਹੈ। ਇਹ ਕੁੜੀਆਂ ਸਰਵਣ ਤੋਂ ਕਿਤੇ ਅਗਾਂਹ ਜਾਂਦੀਆਂ ਹਨ, ਆਪਣਾ ਭਾਰ ਆਪ ਚੁੱਕਦੀਆਂ ਹਨ। ਕਿਸੇ ਉੱਤੇ ਨਿਰਭਰਤਾ ਨੂੰ ਛੱਡਣਾ ਸਦਾ ਸਲਾਮਤੀ ਵੱਲ ਰਾਹ ਖੋਲ੍ਹਦਾ ਹੈ। ਸ਼ਾਇਰ ਇਸ ਸਦਾ ਸਲਾਮਤੀ ਨੂੰ ਇਨ੍ਹਾਂ ਅੱਖਰਾਂ ਰਾਹੀਂ ਚਿਤਵਦਾ ਹੈ: *'ਕਿੱਥੇ ਜਾਣਾ/ਕਿਹੜੇ ਵੇਲੇ/ਕਿਹਨੂੰ ਮਿਲਣਾ/ਸਭ ਮਿਥਿਆ ਮਨ ਚਾਹਿਆ ਹੋਵੇ'*। ਕਵਿਤਾ ਦੀ ਸਮਾਪਤੀ ਕੋਈ ਭੁਲੇਖਾ ਨਹੀਂ ਰਹਿਣ ਦਿੰਦੀ: *'ਇਹ ਚਿੜੀਆਂ ਨੇ ਜੀਣ ਜੋਗੀਆਂ/ਭਾਵੇਂ ਕੋਈ ਫਕੀਰ ਸੰਤ ਵੀ ਦਏ ਸਰਾਪ/ਇਹ ਨਾ ਹੁਣ/'ਮਰ ਜਾਣੀਆਂ' ਚਿੜੀਆਂ'*।

ਇਸੇ ਸਿਲਸਿਲੇ ਵਿਚ ਹੀ 'ਲੇਡੀਜ਼ ਫਿੰਗਰਜ਼' ਦੀ ਗੱਲ ਕਰਨੀ ਜ਼ਰੂਰੀ ਹੈ। ਇਹ ਹੁੱਬਣ ਵਾਲੀ ਗੱਲ ਹੈ ਕਿ ਕੁੜੀਆਂ/ ਔਰਤਾਂ ਬਾਰੇ ਇਉਂ ਵੀ ਗੱਲ ਕੀਤੀ ਜਾ ਸਕਦੀ ਹੈ। ਕਵਿਤਾ ਦੀ ਸਾਧਾਰਨਤਾ ਵਿਚ ਹੀ ਅਸਾਧਾਰਨ ਅਰਥ ਛੁਪੇ ਹੋਏ ਹਨ। ਇੰਨੇ ਸਾਧਾਰਨ ਸ਼ਬਦਾਂ ਵਿਚ ਇੰਨੀ ਅਸਾਧਾਰਨ ਜਮਾਤੀ ਕਵਿਤਾ, ਪੰਜਾਬੀ ਕਵਿਤਾ ਦਾ ਜਸ਼ਨ ਹੀ ਮੰਨਣਾ ਚਾਹੀਦਾ ਹੈ। ਕਵਿਤਾ ਨਾਲ ਸ਼ਾਇਰ ਦਾ ਕੀ ਰਿਸ਼ਤਾ ਹੈ, ਇਹ ਕਵਿਤਾ ਦੀਆਂ ਆਖਰੀ ਸਤਰਾਂ ਵਿਚ ਪਰੋਇਆ ਮਿਲਦਾ ਹੈ। ਸ਼ਾਇਰ ਸ਼ਬਦ ਕੋਸ਼ ਵਿਚ ਦਰਜ ਚਲੰਤ ਅਰਥਾਂ ਨੂੰ ਸਿੱਧਾ ਵੰਗਾਰਦਾ ਹੈ। ਇਹ ਨਵੇਂ ਅਰਥ ਸਿਰਜਣ ਅਤੇ ਨਵੇਂ ਸਿਰਿਉਂ ਪੂਰੀਆਂ ਪਾਉਣ ਲਈ ਸੱਦਾ ਹੀ ਤਾਂ ਹੈ। ਇਸ ਕਵਿਤਾ ਦੀ ਅਗਲੀ ਕੜੀ 'ਦਾਜ' ਨਾਂ ਦੀ ਕਵਿਤਾ ਨਾਲ ਜੁੜਦੀ ਹੈ। ਇਸ ਵਿਚ ਵੀ ਦਾਜ ਦੇ ਰਵਾਇਤੀ ਅਰਥਾਂ ਨੂੰ ਉਲਟਾਇਆ ਗਿਆ ਹੈ। ਇਹ ਕਵਿਤਾ ਦਰਅਸਲ *'ਮਰ ਜਾਣੀਆਂ ਚਿੜੀਆਂ'* ਨੂੰ ਜਿਊਣ ਜੋਗੀਆਂ ਬਣਾਉਣ ਦਾ ਕੋਈ ਆਹਰ ਹੈ, ਕੋਈ ਉੱਦਮ ਹੈ।

ਡਾਕਟਰ ਰਵਿੰਦਰ ਦੀਆਂ ਇਹ ਕਵਿਤਾਵਾਂ ਅਸਲ ਵਿਚ ਰਿਸ਼ਤਿਆਂ ਨੂੰ ਵੱਖ-ਵੱਖ ਜ਼ਾਵੀਏ ਤੋਂ



ਤੱਕਣ ਦਾ ਤਰੱਦਦ ਹਨ। ਇਸ ਤਰੱਦਦ ਵਿਚ ਉਹ ਸਾਰੇ ਦੁੱਖ ਅਤੇ ਦਰਦ ਬਹੁਤ ਸਹਿਜ ਨਾਲ ਜੁੜੇ ਹੋਏ ਹਨ ਜਿਨ੍ਹਾਂ ਤੋਂ ਪਾਰ ਜਾਣ ਲਈ ਮਨੁੱਖ ਸਦੀਆਂ ਤੋਂ ਅਤੇ ਸਦਾ ਹੀ ਅਹੁਲਦਾ ਰਿਹਾ ਹੈ। ਇਹ ਤਰੱਦਦ ਕਰਦਾ ਬੰਦਾ ਕਦੇ ਕਿਤੇ ਅਤੇ ਕਿਸੇ ਸੋਚ ਨੂੰ ਜਰਬਾਂ ਵੀ ਦੇਈ ਜਾਂਦਾ ਹੈ। ਸਾਡਾ ਇਹ ਸ਼ਾਇਰ ਇਸ ਕੰਮ ਲਈ ਕਵਿਤਾ ਦੀ ਪਨਾਹ ਵਿਚ ਜਾਂਦਾ ਹੈ ਅਤੇ ਕਵਿਤਾ ਨਾਲ ਗੱਲਾਂ ਕਰਕੇ ਸਹਿਜ ਹੋ ਜਾਂਦਾ ਹੈ, ਐਨ ਉਸੇ ਤਰ੍ਹਾਂ ਜਿਸ ਤਰ੍ਹਾਂ 'ਹਉਕਿਆਂ ਦਾ ਪੁਲ' ਦਾ ਕੋਈ ਪਾਤਰ ਜ਼ਿੰਦਗੀ ਨੂੰ ਆਖਰੀ ਵਾਰ ਦੇਖ ਰਿਹਾ ਹੈ। ਇੱਥੇ ਦੱਸਣਾ ਪੈਣਾ ਹੈ ਕਿ ਜ਼ਿੰਦਗੀ ਨੂੰ ਇਉਂ ਆਖਰੀ ਵਾਰ ਦੇਖਣ ਵਾਲੇ ਨੂੰ ਮੌਤ ਦੀ ਸਜ਼ਾ ਮਿਲੀ ਹੋਈ ਹੈ। ਜ਼ਿੰਦਗੀ ਬਾਰੇ ਇਸ ਤੋਂ ਵੱਡੀ ਗੱਲ ਹੋਰ ਭਲਾ ਕੀ ਹੋ ਸਕਦੀ ਹੈ?

ਅਜਿਹੀਆਂ ਸਹਿਜ ਭਰਪੂਰ ਕਵਿਤਾਵਾਂ ਪੰਜਾਬੀ ਸ਼ਾਇਰੀ ਨੂੰ ਮੁਬਾਰਕ। ਕਹਿਣ ਨੂੰ ਤਾਂ ਇਸ ਕਿਤਾਬ ਦੀਆਂ ਇਹ ਖੁੱਲ੍ਹੀਆਂ ਕਵਿਤਾਵਾਂ ਹਨ ਪਰ ਸ਼ਾਇਰ ਨੇ ਸ਼ਬਦ ਸ਼ਬਦ, ਵਾਕ ਵਾਕ ਵਿਚ ਜਿਸ ਤਰ੍ਹਾਂ ਲੈਅ ਭਰੀ ਹੈ, ਉਹ 'ਮੇਰੇ ਲਈ ਨਾ ਰੁਕੋ' ਦਾ ਹਾਸਲ ਹੈ; ਜਿਵੇਂ 'ਸੇਵਾ ਮੁਕਤੀ ਦੇ ਖਿਲਾਫ' ਵਿਚ ਕਿਹਾ ਗਿਆ ਹੈ- *'ਰਣ ਤੱਤੇ ਵਿਚ/ਘੋੜੇ ਦੀ ਕਾਠੀ ਤੇ ਮਰਨਾ'*। ਇਸ ਅਡੋਲ, ਅਮੋੜ ਸਫਰ ਲਈ 'ਪਛਾਣ ਪੱਤਰ' ਵੀ ਬਾਕਾਇਦਾ ਹਾਜ਼ਰ ਹੈ। ਇਹ ਪਛਾਣ ਪੱਤਰ ਸਾਧਾਰਨ ਨਹੀਂ, ਇਹ ਪਿਆਰ ਦਾ ਤਰਲਾ ਹੈ। ਇਹ ਤਰਲਾ ਸਦਾ ਤੁਰਦੇ ਰਹਿਣ ਲਈ ਹੈ। ਸ਼ਾਇਰ ਜਦੋਂ ਕਵਿਤਾ ਕੋਲ ਜਾ ਕੇ ਉਸ ਨਾਲ ਸੰਵਾਦ ਰਚਾਉਂਦਾ ਲੱਗਦਾ ਹੈ ਤਾਂ ਇਹ ਤਰਲਾ *'ਮੇਰੀ ਕਵਿਤਾ/ਪਾੜ ਦੇ ਮੇਰਾ ਬੇਦਾਵਾ ਪਾੜ ਦੇ'* ਵਾਲੀ ਸੁਰ ਅਖਤਿਆਰ ਕਰ ਲੈਂਦਾ ਹੈ। ਇਹ ਸੁਰ 'ਮੇਰੇ ਲਈ ਨਾ ਰੁਕੋ' ਦੇ ਸ਼ਬਦਾਂ ਨੂੰ ਪੂਰਾ ਤਾਲ ਦਿੰਦੀ ਹੈ। *-ਜਸਬੀਰ*

## ਮੇਰੇ ਪੁਰਖੇ [ਗੁਰਮੀਤ ਕੱਲਰਮਾਜਰੀ]

ਅੱਜੋਕੀ ਦਲਿਤ ਚੇਤਨਾ ਅਧੀਨ ਲਿਖਣ ਵਾਲੇ ਲੇਖਕਾਂ ਵਿਚੋਂ ਇਕ ਨਾਮ ਹੈ : ਗੁਰਮੀਤ ਕੱਲਰਮਾਜਰੀ। ਅੱਜ ਕੱਲ੍ਹ ਇਸ ਲੇਖਕ ਨੇ ਸਮਾਜਕ ਤੌਰ 'ਤੇ ਛੇਕੇ ਅਤੇ ਆਰਥਿਕ ਤੌਰ 'ਤੇ ਪਛੜੇ ਸਮਾਜ ਦੇ ਸਾਹਿਤ, ਸਭਿਆਚਾਰ, ਇਤਿਹਾਸ ਅਤੇ ਕਲਮ ਦੀ ਪ੍ਰਤੀਨਿਧਤਾ ਕਰਨ ਵਾਲੇ ਤ੍ਰੈ-ਮਾਸਿਕ ਪੱਤਰ 'ਹਾਸ਼ੀਆ ਲੋਕ' ਦੀ ਸੰਪਾਦਨਾ ਰਾਹੀਂ ਪੰਜਾਬੀ ਸਾਹਿਤ-ਜਗਤ ਵਿਚ ਦਲਿਤ ਸਾਹਿਤ ਦੀ ਵੱਖਰੀ ਪਛਾਣ ਬਣਾਉਣ ਦਾ ਬੀੜਾ ਵੀ ਚੁੱਕਿਆ ਹੋਇਆ ਹੈ।

ਪੰਜਾਬੀ ਕਾਵਿ ਦੇ ਰਚਨਾਤਮਕ ਖੇਤਰ ਵਿਚ ਅਹਿਮ ਥਾਂ ਬਣਾਉਣ ਵਾਲੇ ਸਾਡੇ ਇਸ ਲੇਖਕ ਨੇ 'ਤਿੜਕੇ ਸੁਪਨੇ', 'ਹਾਸ਼ੀਏ ਤੋਂ ਬਾਹਰ', 'ਨਦੀਓ! ਵਾਪਸ ਪਰਤ ਆਓ' ਨਾਂ ਦੇ ਕਾਵਿ-ਸੰਗ੍ਰਹਿਆਂ ਦੀ ਸਿਰਜਣਾ ਕੀਤੀ ਹੈ। ਅਤੇ 'ਮੇਰੇ ਪੁਰਖੇ' (ਪੰਨੇ 112, ਮੁੱਲ 100 ਰੁਪਏ, ਹਾਸ਼ੀਆ ਪਬਲੀਕੇਸ਼ਨਜ਼, ਪਟਿਆਲਾ) ਕਾਵਿ-ਸੰਗ੍ਰਹਿ ਵੀ ਉਸ ਦੀਆਂ ਪਹਿਲੀਆਂ ਕਾਵਿ ਪੁਸਤਕਾਂ ਵਾਂਗ ਦਲਿਤ ਵਸਤੂ ਦੀ ਧੁਨ ਹੀ ਅਲਾਪਦਾ ਹੈ।

ਹੱਥਲੀ ਕਾਵਿ ਪੁਸਤਕ ਵਿਚ ਗੁਰਮੀਤ ਕੱਲਰਮਾਜਰੀ ਸ਼ਬਦਾਂ ਦੀ ਜੰਗ ਲੜਨ ਵਾਲੇ ਕਾਵਿ-ਪਾਤਰ ਵਜੋਂ ਵੀ ਵਿਚਰਿਆ ਹੈ, ਤੇ ਇਕ ਕਵੀ ਵਜੋਂ ਵੀ। ਉਸਦੇ ਕਾਵਿ-ਪਾਤਰ ਵਜੋਂ ਵਿਚਰਦੇ ਹੋਣ ਦਾ ਪ੍ਰਮਾਣ ਹੇਠ ਲਿਖੀਆਂ ਕਾਵਿ-ਸਤਰਾਂ ਵਿਚ ਦਰਜ ਹੈ:

*ਮਾਂ ਮੇਰੇ ਪਿਓ ਨੂੰ ਸਵਾਲ ਨਹੀਂ ਕਰਦੀ*
*ਅੱਖਾਂ ਹੀ ਅੱਖਾਂ 'ਚ ਖੂਨ ਦੇ ਅੱਥਰੂ ਰੋਂਦੀ ਹੈ*
*ਮੈਂ ਵੀ ਸੋਚਦਾ ਹਾਂ ਕਿ ਮੈਂ ਵੀ ਆਗਿਆਕਾਰੀ ਪੁੱਤਰ ਵਾਂਗ*
*ਕਿਤਾਬਾਂ ਨੂੰ ਅਲਵਿਦਾ ਕਹਿ*
*ਖੇਤਾਂ ਵਿਚ ਖੜ੍ਹਾ ਰਹਿ ਸਕਦਾ ਸਾਂ ਡਰਨੇ ਵਾਂਗ*
*ਸਦੀਆਂ ਤੋਂ ਵਗਾਰ ਕਰਦਿਆਂ ਮੋਏ ਪਸ਼ੂ ਢੋਂਦਿਆਂ*
*ਏਕਲਵਿਆ ਦੀ ਕੁਲ ਦੇ ਇਨ੍ਹਾਂ ਚਿਰਾਗਾਂ ਦੀ ਮੁਕਤੀ ਲਈ*

- *ਮੈਂ ਲੜਨਾ ਚਾਹੁੰਦਾ ਹਾਂ, ਅੱਖਰਾਂ ਦੀ ਜੰਗ ਸ਼ਬਦਾਂ ਦੀ ਜੰਗ*

ਵਿਅਕਤੀ ਦੇ ਇਸ ਬੁਨਿਆਦੀ ਸੁਭਾਅ, ਕਿ ਉਹ ਸਵੈ ਦਾ ਵਿਸਥਾਰ ਤੇ ਪ੍ਰਚਾਰ ਕਰ ਸਕੇ, ਨੂੰ ਆਧਾਰ ਬਣਾਉਂਦਿਆਂ ਗੁਰਮੀਤ ਕੱਲਰਮਾਜਰੀ ਨੇ ਕਵੀ ਦੇ ਰੂਪ ਵਿਚ 'ਮੇਰੇ ਪੁਰਖੇ' ਨਾਂ ਦੇ ਕਾਵਿ-ਸੰਗ੍ਰਹਿ ਦੀ ਸਿਰਜਣਾ ਕੀਤੀ ਹੈ। ਇਸ ਸਿਰਜਣਾ ਰਾਹੀਂ ਜਿੱਥੇ ਉਹ ਆਪਣੇ ਪੁਰਖਿਆਂ ਦੇ ਅਤੀਤ ਤੇ ਵਰਤਮਾਨ ਦੇ ਵਿਭਿੰਨ ਪਹਿਲੂਆਂ ਨੂੰ ਫਰੋਲਣ ਵੱਲ ਰੁਚਿਤ ਹੁੰਦਾ ਹੈ ਉੱਥੇ ਕਵਿਤਾ ਲਿਖਣ ਦੀ ਆਪਣੀ ਮਜਬੂਰੀ ਦੀ ਦੱਸ ਵੀ ਪਾਉਂਦਾ ਹੈ। ਅਤੇ ਔਰਤ ਦੀ ਦੇਹੀ ਤਕ ਹੀ ਸੀਮਤ ਰਹਿਣ ਵਾਲੇ ਕਵੀਆਂ ਨੂੰ ਆਪਣੇ ਵਿਅੰਗ-ਬਾਣ ਦਾ ਨਿਸ਼ਾਨਾ ਵੀ ਬਣਾਉਂਦਾ ਹੈ। ਇਸ ਵਿਚਾਰ ਦੀ ਪੁਸ਼ਟੀ ਲਈ ਉਸਦੀ ਕਵਿਤਾ ਵਿਚੋਂ ਦੋ ਕਾਵਿ-ਬੰਦ ਲੈਂਦੇ ਹਾਂ:

*ਤੁਹਾਡੀ ਭਾਸ਼ਾ 'ਚ ਮੇਰੇ ਦਰਦ ਦਾ ਬਿਆਨ ਨਹੀਂ*
*ਤੁਹਾਡੇ ਅੱਖਰਾਂ ਨੂੰ ਮੇਰੀ ਰੂਹ ਦਾ ਗਿਆਨ ਨਹੀਂ*
*ਤੁਹਾਡੀ ਕਲਪਨਾ 'ਚ ਮੇਰੇ ਜੀਵਨਾ ਦਾ ਦੀਵਾਨ ਨਹੀਂ*
*ਤੁਹਾਨੂੰ ਤਾਂ ਸਾਬਣ ਦੀ ਚਾਕੀ 'ਚੋਂ ਵੀ*
*ਕੈਟਰੀਨਾ ਕੈਫ਼ ਦੀ ਆਉਂਦੀ ਹੈ ਖੁਸ਼ਬੂ*

*ਜ਼ਰਾ ਸੋਚਣਾ ਮੇਰੀ ਧਰਤੀ ਦੇ ਸ਼ਾਇਰੋ!*
*ਆਪਣੇ ਬਦਨ ਨੂੰ ਧਰਤ ਦੀ ਹਿੱਕ ਬਣਾ ਕੇ*
*ਜਿਉਣ ਵਾਲੇ ਇਨ੍ਹਾਂ ਲੋਕਾਂ ਬਾਰੇ*
*ਤੁਹਾਡੀਆਂ ਕਵਿਤਾਵਾਂ 'ਚੋਂ ਗ਼ਾਇਬ ਹੋਏ ਇਨ੍ਹਾਂ ਨਾਇਕਾਂ ਬਾਰੇ*

ਉਪਰੋਕਤ ਕਾਵਿ-ਬੰਦਾਂ ਵਿਚ ਹੀ ਨਹੀਂ ਸਗੋਂ ਕੱਲਰਮਾਜਰੀ ਦੀ ਸਮੁੱਚੀ ਕਵਿਤਾ ਵਿਚ ਇਹ ਵਿਚਾਰ ਧੁਨੀ ਬਣ ਕੇ ਸਮਾਇਆ ਹੈ ਕਿ ਕਵਿਤਾ ਵਿਸ਼ੇਸ਼ ਮਨੁੱਖੀ ਸਮੂਹ ਦੇ ਭਾਵਾਂ ਤੇ ਖ਼ਿਆਲਾਂ ਦਾ ਕਲਾਤਮਕ ਪ੍ਰਗਟਾਅ ਹੋਣ ਦੇ ਨਾਲ ਨਾਲ ਵੇਲੇ ਦੀਆਂ ਪ੍ਰਮੁੱਖ ਸਮੱਸਿਆਵਾਂ, ਮਸਲਿਆਂ ਤੇ ਵਿਚਾਰਧਾਰਾਵਾਂ ਨਾਲ ਸੰਵਾਦ ਸਿਰਜਣ ਵਾਲਾ ਰੂਪ ਵੀ ਹੈ। ਇੰਝ ਦਲਿਤ ਕਵਿਤਾ ਆਪਣੀਆਂ ਵਿਚਾਰਧਾਰਕ ਸੀਮਾਵਾਂ ਸਹਿਤ ਦਲਿਤ ਚੇਤਨਾ ਨੂੰ ਪ੍ਰਗਟਾਉਣ ਦਾ ਇਕ ਨਵਾਂ ਕਾਵਿ ਮੁਹਾਵਰਾ ਲੈ ਕੇ ਪੰਜਾਬੀ ਕਵਿਤਾ ਦੇ ਸਿਰਜਣਾਤਮਕ ਇਤਿਹਾਸ ਵਿਚ ਪ੍ਰਵੇਸ਼ ਕਰਦੀ ਹੈ। ਅਤੇ ਜਿਸਦਾ ਪ੍ਰਮੁੱਖ ਪਛਾਣ ਚਿੰਨ੍ਹ ਸਵੈ ਪ੍ਰਗਟਾਵੇ ਰਾਹੀਂ ਸਥਾਪਤ ਵਿਚਾਰਧਾਰਾਵਾਂ ਨਾਲ ਸੰਵਾਦ ਰਚਾਉਣਾ ਬਣਦਾ ਹੈ। ਕੱਲਰਮਾਜਰੀ ਵੀ ਏਸੇ ਪ੍ਰਸੰਗ 'ਚ ਸਵੈ ਦਾ ਪ੍ਰਗਟਾਅ ਕਰਦਾ ਹੈ। ਉਸਦਾ ਕਾਵਿ-ਸਿਧਾਂਤ ਉਸਦੀਆਂ ਕਵਿਤਾਵਾਂ ਦੀਆਂ ਇਨ੍ਹਾਂ ਕਾਵਿ-ਸਤਰਾਂ ਵਿਚ ਸਮੋਇਆ ਹੈ:

*ਇਹ ਸ਼ਬਦ ਨਹੀਂ ਅੱਥਰੂ ਹਨ ਮੇਰੇ/ ਜੋ ਡੁੱਲ੍ਹ ਗਏ ਹਨ ਕਵਿਤਾ ਬਣ ... ਮੇਰੇ ਖਿਆਲਾਂ 'ਚ/ ਕਵਿਤਾਵਾਂ ਨਹੀਂ ਇਹ/ਮੇਰੇ ਪੁਰਖਿਆਂ ਦਾ ਖ਼ੂਨ ਬੋਲਦਾ ਹੈ ... ਧਰਤੀ ਨੂੰ ਖੋਦ ਰਿਹਾ ਹਾਂ ਮੈਂ/ ਪੁਰਾਤੱਤਵ ਵਿਗਿਆਨੀ ਵਾਂਗ/ਸੋਚ ਰਿਹਾ ਹਾਂ ਕਿਸੇ ਕਵੀ ਵਾਂਗ/ ਕਿਸੇ ਯੋਧੇ ਵਾਂਗ ਲੜ ਰਿਹਾ ਹਾਂ/ ਰਣ ਖੇਤਰ ਵਿਚ ... ਇਹ ਕਵਿਤਾ ਨਹੀਂ/ਏਕਲਵਿਆ ਦੇ ਕਟੇ ਅੰਗੂਠੇ ਦਾ ਦਰਦ ਹੈ/ ਸਬੂੰਕ ਦੀ ਮੁਕਤੀ ਲਈ ਕੀਤੇ ਸੰਘਰਸ਼ ਦਾ ਕਰਜ਼ ਹੈ।... ਮੇਰੇ ਪੁਰਖਿਆਂ ਦੀ ਯਾਦ ਦੇ /ਅਨੇਕਾਂ ਚਿੰਨ੍ਹਾਂ ਤੋਂ ਬਿਨਾਂ/ ਹੋਰ ਬਹੁਤ ਕੁਝ ਸੰਭਾਲ ਰੱਖਿਆ ਹੈ। ਮੈਂ ਇਨ੍ਹਾਂ ਕਵਿਤਾਵਾਂ ਵਿਚ ...।*

ਕੱਲਰਮਾਜਰੀ ਦਾ ਕਾਵਿ-ਸਿਧਾਂਤ ਉਸਦੇ ਸਿਰਜੇ ਕਾਵਿ-ਪਾਤਰਾਂ ਰਾਹੀਂ ਕਾਰਜ ਕਰਦਾ ਹੈ ਅਤੇ ਸਦੀਆਂ ਦੀ ਗ਼ੁਲਾਮੀ ਵਿਚ ਜ਼ਰਜ਼ਰ ਹੋਇਆ ਅਛੂਤ ਵਿਅਕਤੀ ਉਸਦੀ ਕਵਿਤਾ ਦਾ ਪਾਤਰ ਬਣਦਾ ਹੈ। ਇਹ ਕਾਵਿ-ਪਾਤਰ ਆਪਣੇ ਵਿਭਿੰਨ ਰੂਪਾਂ ਸਹਿਤ ਉਸਦੀ ਕਵਿਤਾ ਵਿਚ ਇੰਝ ਵਿਚਰਿਆਂ ਹੈ: ਹੱਡਾ-ਰੋੜੀ 'ਚ ਪਸ਼ੂਆਂ ਦੀ ਖੱਲ ਲਾਹੁੰਦਾ ਕਸਾਈ, ਜੁੱਤੀਆਂ ਬਣਾਉਣ ਵਾਲਾ ਮੋਚੀ, ਪਿੰਡ ਦੇ ਖੇਤਾਂ ਵਿਚ ਕੰਮ ਕਰਨ ਵਾਲਾ ਖੇਤ ਮਜ਼ਦੂਰ, ਪਸ਼ੂਆਂ ਦੇ ਗੋਹੇ ਦੀਆਂ



ਪਾਥੀਆਂ ਪੱਥਦੀ ਤੇ ਉਨ੍ਹਾਂ ਨਾਲ ਆਪਣੇ ਦਿਲੀ ਭਾਵਾਂ ਦਾ ਸੰਵਾਦ ਰਚਾਉਂਦੀ ਨਾਰੀ, ਜੱਟਾਂ ਦੇ ਘਰਾਂ ਦਾ ਕੂੜਾ ਰੂੜੀ ਉੱਤੇ ਸੁੱਟਦੀ ਮਜ਼੍ਹਬੀਆਂ ਦੀ ਕੁੜੀ, ਖੱਟੀ ਲੱਸੀ ਤੇ ਰਾਤ ਦੀ ਬਚੀ ਖੁਚੀ ਰੋਟੀ ਖਾ ਕੇ ਮਜ਼ਦੂਰੀ ਕਰਨ ਵਾਲਾ ਮਜ਼ਦੂਰ, ਸਰਪੰਚਾਂ ਦੇ ਘਰ ਕੰਮ ਕਰਕੇ ਆਪਣੇ ਪੁੱਤਾਂ ਲਈ ਰੋਟੀਆਂ ਲਿਆਉਂਦੀ ਔਰਤ, ਪਿੰਡ 'ਚ ਨੰਗੇ ਬਦਨ ਘੁਮਾਈ ਜਾਣ ਵਾਲੀ ਔਰਤ, ਸ਼ਹਿਰ ਦੇ ਲੇਬਰ ਚੌਂਕ ਵਿਚ ਵਿਕਣ ਵਾਲਾ ਦਿਹਾੜੀਦਾਰ ਮਜ਼ਦੂਰ, ਸੜਕ ਉੱਤੇ ਰੋੜੀ ਕੁੱਟਣ ਵਾਲਾ ਮਜ਼ਦੂਰ, ਮਨਚਲਿਆਂ ਦੀ ਕਲਾ ਦੀ ਪੁਜਾਰਨ ਬਣੀ ਟੱਪਰੀਵਾਸਾਂ ਦੀ ਕੁੜੀ, ਅਗਿਆਨਤਾ ਦੇ ਹਨੇਰੇ 'ਚ ਜਿਊਂਦੀ ਆਦਿਵਾਸੀ ਕੁੜੀ, ਹਰ ਯੁੱਗ ਵਿਚ ਦਵਾਰਪਾਲ ਦੇ ਰੂਪ ਵਿਚ ਸੰਬੂਕ ਦੇ ਖਾਨਦਾਨ ਦਾ ਚਿਰਾਗ, ਏਕਲਵਿਆ ਦੀ ਕੁਲ ਦਾ ਲਾੜਾ, ਵੀਹਵੀਂ ਸਦੀ ਵਿਚ ਦਲਿਤਾਂ ਦੀ ਸੁੱਤੀ ਚੇਤਨਾ ਨੂੰ ਜਗਾਉਣ ਵਾਲਾ ਡਾ.ਅੰਬੇਦਕਰ ਅਤੇ ਸ਼ਬਦਾਂ ਦੀ ਜੰਗ ਲੜਨ ਵਾਲਾ ਕਵੀ।

ਉਪਰੋਕਤ ਰੂਪਾਂ ਵਿਚ ਵਿਚਰਦਾ ਕਾਵਿ-ਪਾਤਰ ਜਿੱਥੇ ਬੇਬਸੀ ਤੇ ਗ਼ੁਰਬਤ ਦੇ ਦੁੱਖਾਂ ਭਰੇ ਮਾਹੌਲ ਵਿਚ ਆਪਣੀਆਂ ਸਦੀਆਂ ਤੋਂ ਮੋਈਆਂ ਸੱਧਰਾਂ ਦੀ ਲੰਮੀ ਹੇਕ ਵਾਲਾ ਸੋਗਮਈ ਗੀਤ ਗਾਉਂਦਾ ਹੈ ਉਥੇ ਸੰਬੂਕ, ਏਕਲਵਿਆ, ਡਾ.ਅੰਬੇਦਕਰ ਤੇ ਕਵੀ ਦੇ ਰੂਪ ਵਿਚ ਵਿਚਰ ਕੇ ਕ੍ਰਮਵਾਰ ਜੰਗ ਕਰਨ ਤੇ ਗਿਆਨ ਪ੍ਰਾਪਤ ਕਰਨ ਦਾ ਹੋਕਾ ਦਿੰਦਾ ਹੋਇਆ ਚਾਨਣ-ਮੁਨਾਰਾ ਅਥਵਾ ਪ੍ਰੇਰਨਾ ਸਰੋਤ ਵੀ ਬਣਦਾ ਹੈ। ਐਪਰ ਕਵੀ ਦੇ ਰੂਪ ਵਿਚ ਵਿਚਰਦਾ ਹੋਇਆ ਉਹ ਦਲਿਤ ਕਵੀ ਦੀ ਭਾਵੀ ਬਾਰੇ ਚਿੰਤਤ ਵੀ ਹੈ। ਉਸਦੀ ਅਜਿਹੀ ਚਿੰਤਾ ਹੇਠ ਲਿਖੀਆਂ ਕਾਵਿ-ਸਤਰਾਂ ਵਿਚੋਂ ਝਰਦੀ ਹੈ:

*ਮੈਂ ਜਾਣਦਾ ਹਾਂ ਜਿਸ ਦਿਨ ਤੁਸੀਂ ਲਿਖੋਗੇ*
*ਕਿਸੇ ਫੁਲ ਦੇ ਖਿੜਨ ਤੋਂ ਪਹਿਲਾਂ ਲੂਸੇ ਜਾਣ ਦੀ ਕਵਿਤਾ*
*ਉਸ ਦਿਨ ਤੁਹਾਡੇ ਸ਼ਬਦਾਂ 'ਚੋਂ ਅਰਾਜਕਤਾ ਦੀ ਬੂ ਆਵੇਗੀ*
*ਤੇ ਯਕੀਨਨ, ਤੁਸੀਂ ਕਵੀਆਂ ਦੀ ਬਸਤੀ 'ਚੋਂ ਛੇਕ ਦਿੱਤੇ ਜਾਵੋਗੇ*

ਗੁਰਮੀਤ ਕੱਲਰਮਾਜਰੀ ਉਹਨਾਂ ਕਵੀਆਂ ਵਿਚੋਂ ਹੈ ਜੋ ਛੇਕੇ ਜਾਣ ਦੇ ਡਰ ਦੀ ਪਰਵਾਹ ਕੀਤੇ ਬਿਨਾਂ ਆਪਣੀ ਗੱਲ ਨਿਝੱਕ ਹੋ ਕੇ ਕਵਿਤਾ ਵਿਚ ਕਹਿੰਦੇ ਹਨ। ਏਸੇ ਲਈ ਤਾਂ ਦਲਿਤ ਚੇਤਨਾ ਵਾਲਾ ਸਾਹਿਤ ਮੁੱਖਧਾਰਾ ਦੇ ਪੰਜਾਬੀ ਸਾਹਿਤ ਵਿਚ ਵਿਚਾਰਧਾਰਕ ਵਾਧਾ ਕਰਦਾ ਹੈ।

-ਚੰਦਰ ਮੋਹਨ

## ਕਥਾ ਇਕ ਯੁੱਗ ਦੀ {ਬਲਬੀਰ ਪਰਵਾਨਾ}

ਵਿਚਾਰ ਅਧੀਨ ਬਲਬੀਰ ਪਰਵਾਨਾ ਦਾ ਸੱਜਰਾ ਨਾਵਲ (ਕਥਾ ਇਕ ਯੁੱਗ ਦੀ, ਪੰਨੇ 176, ਮੁੱਲ 175 ਰੁਪਏ, ਲੋਕਗੀਤ ਪ੍ਰਕਾਸ਼ਨ,ਚੰਡੀਗੜ੍ਹ) ਉਸ ਲੜੀ ਦਾ ਚੌਥਾ ਨਾਵਲ ਹੈ ਜੋ ਉਸਨੇ 2008 ਵਿਚ 'ਨਿੱਕੇ ਨਿੱਕੇ ਯੁੱਧ' ਨਾਲ ਸ਼ੁਰੂ ਕੀਤੀ ਸੀ। ਜਗਵਿੰਦਰ ਨਾਂ ਦੇ ਪਾਤਰ ਨੂੰ ਕੇਂਦਰ ਵਿਚ ਰੱਖਕੇ ਰਚੀ ਗਈ ਉਸ ਪਹਿਲੇ ਨਾਵਲ ਦੀ ਕਥਾ ਦਾ ਪਾਸਾਰ ਇਕ ਇਕ ਸਾਲ ਦੇ ਵਕਫੇ ਨਾਲ ਛਪੇ ਅਗਲੇ ਦੋ ਨਾਵਲਾਂ 'ਆਪਣੇ ਆਪਣੇ ਮੋਰਚੇ' ਅਤੇ 'ਗਹਿਰ ਚੜ੍ਹੀ ਅਸਮਾਨ' ਵਿਚ ਮੌਜੂਦ ਸੀ। ਜਗਵਿੰਦਰ, ਜੋ ਇਕ ਤਰ੍ਹਾਂ ਨਾਲ ਲੇਖਕ ਦਾ ਪ੍ਰਵਕਤਾ ਹੈ, ਦੇ ਜੀਵਨ-ਸਮਾਚਾਰਾਂ ਦਾ ਇਤਿਹਾਸਕ ਕਾਲ-ਕ੍ਰਮ ਕੁਝ ਅੱਗੜ-ਪਿੱਛੜ ਹੋ ਗਿਆ ਹੈ, ਯਾਨੀ ਤੀਜੇ ਥਾਂ 'ਤੇ ਪ੍ਰਕਾਸ਼ਤ ਹੋਇਆ ਨਾਵਲ 'ਗਹਿਰ ਚੜ੍ਹੀ ਅਸਮਾਨ' ਇਸ ਪਾਤਰ ਦੇ ਜੀਵਨ ਦੇ ਪਹਿਲੇ ਪੜਾਅ ਨਾਲ ਸੰਬੰਧਤ ਹੈ। ਜਦਕਿ ਪਹਿਲੇ ਦੋ ਨਾਵਲਾਂ ਵਿਚ ਉਸਦੇ ਜੀਵਨ ਦੇ ਮਗਰੋਂ ਦੇ ਪੜਾਵਾਂ ਨੂੰ ਨਾਵਲੀ ਕਥਾ ਵਿਚ ਗੁੰਦਿਆ ਗਿਆ ਹੈ। ਹੱਥਲਾ ਨਾਵਲ ਇਸ ਕਾਲ-ਕ੍ਰਮ ਨੂੰ ਠੀਕ ਰੱਖਦਾ ਹੋਇਆ ਜਗਵਿੰਦਰ ਦੇ ਜੀਵਨ ਦੇ ਸਭ ਤੋਂ ਮਗਰਲੇ ਪੜਾਅ ਦੀ ਬਾਤ ਪਾਉਂਦਾ ਹੈ।

ਇਸ ਪਾਤਰ ਦੇ ਮਾਧਿਅਮ ਰਾਹੀਂ ਪਰਵਾਨਾ ਨੇ ਸੁਚੇਤ ਰੂਪ ਵਿਚ ਪੰਜਾਬ ਦੀ ਪਿਛਲੀ ਪੌਣੀ ਸਦੀ ਦੇ ਇਤਿਹਾਸਕ ਪਰਿਵਰਤਨਾਂ ਦਾ ਗਲਪੀ ਰੂਪਾਂਤਰਣ ਪੇਸ਼ ਕਰਨ ਦਾ ਯਤਨ ਕੀਤਾ

ਹੈ। ਹੱਥਲੇ ਨਾਵਲ ਸਮੇਤ ਪਿਛਲੇ ਨਾਵਲਾਂ ਦੇ ਸੰਖੇਪ ਜਿਹੇ ਮੁੱਢਲੇ ਸ਼ਬਦਾਂ ਤੋਂ ਲੇਖਕ ਦਾ ਇਹ ਉਦੇਸ਼ ਸਾਫ ਹੋ ਜਾਂਦਾ ਹੈ। ਨਾਵਲ ਹੀ ਸਿਰਜਣਾਤਮਕ ਸਾਹਿਤ ਦੀ ਇਕ ਅਜਿਹੀ ਵਿਧਾ ਹੈ ਜਿਸ ਵਿਚ ਦੇਸ਼-ਕਾਲ ਦੇ ਵਿਭਿੰਨ ਪਾਸਾਰਾਂ ਨੂੰ ਸਮੋਇਆ ਜਾ ਸਕਦਾ ਹੈ। ਆਪਣੀ ਸੰਜਮੀ ਸ਼ੈਲੀ ਦੀ ਵਰਤੋਂ ਰਾਹੀਂ ਪਰਵਾਨਾ ਨੇ ਇਹ ਕਾਰਜ ਬਹੁਤ ਕੁਸ਼ਲਤਾ ਨਾਲ ਨੇਪਰੇ ਚਾੜ੍ਹਿਆ ਹੈ। ਸਿੱਟੇ ਵਜੋਂ ਹੱਥਲੇ ਨਾਵਲ ਦੀ ਪ੍ਰਕਾਸ਼ਨਾ ਨਾਲ ਨਾਵਲਾਂ ਦੀ ਇਹ ਚੁ-ਲੜੀ ਸੱਚਮੁੱਚ ਇਕ ਯੁੱਗ ਦੀ ਕਥਾ ਹੋ ਨਿਬੜਦੀ ਹੈ।ਇਹ ਚਾਰੇ ਨਾਵਲ ਆਪਣੇ ਕਥਾ ਸੰਗਠਨ ਕਰਕੇ ਅਵੱਸ਼ ਆਪਣੇ ਆਪ ਵਿਚ ਸੁਤੰਤਰ ਇਕਾਈਆਂ ਹਨ। ਕਿਸੇ ਵੀ ਇਕ ਨਾਵਲ ਦੀ ਹੋਂਦ ਕਿਸੇ ਦੂਜੇ ਨਾਵਲ ਦੀ ਟੇਕ ਦੀ ਮੁਥਾਜ ਨਹੀਂ। ਤਦ ਵੀ ਜੇ ਇਹਨਾਂ ਨੂੰ ਇਤਿਹਾਸਕ ਕਾਲ-ਕ੍ਰਮ ਅਨੁਸਾਰ ਯਾਨੀ ਤੀਜੇ ਨਾਵਲ ਨੂੰ ਪਹਿਲੇ ਥਾਂ ਉੱਤੇ ਰੱਖਕੇ ਇਕ ਲੜੀ ਵਜੋਂ ਪੜ੍ਹਿਆ ਜਾਵੇ ਤਾਂ ਨਾਵਲ ਦੀ ਇਕ ਸੰਜੁਗਤ ਇਕਾਈ ਵਜੋਂ ਇਹ ਪਾਠਕ ਲਈ ਬਹੁਤ ਅਰਥ ਭਰਪੂਰ ਤੇ ਸੰਤੋਖਜਨਕ ਪੜ੍ਹਨ-ਸਮੱਗਰੀ ਮੁਹਈਆ ਕਰਦੇ ਹਨ। ਲੇਖਕ ਨੂੰ ਇਹ ਸੁਝਾਅ ਦੇਣ ਦਾ ਸਾਹਸ ਕੀਤਾ ਜਾ ਸਕਦਾ ਹੈ ਕਿ ਉਹ ਜੇ ਲੋੜ ਸਮਝੇ ਤਾਂ ਥੋੜ੍ਹੀ ਬਹੁਤ ਤਬਦੀਲੀ ਨਾਲ ਇਹਨਾਂ ਨਾਵਲਾਂ ਨੂੰ ਇਕੋ ਜਿਲਦ ਵਿਚ ਪ੍ਰਕਾਸ਼ਤ ਕਰਾਵੇ। ਇੰਝ ਚੁ-ਲੜੀ ਦਾ ਸਮੱਗਰ ਪ੍ਰਭਾਵ ਨਾਵਲਕਾਰ ਵਜੋਂ ਬਲਬੀਰ ਪਰਵਾਨਾ ਦੇ ਕੱਦ ਨੂੰ ਅਵੱਸ਼ ਹੋਰ ਉੱਚਾ ਚੁੱਕ ਦੇਵੇਗਾ।

ਪੰਜਾਬ ਅਤੇ ਦੇਸ ਦੇ ਹਵਾਲੇ ਨਾਲ ਸਮਾਜਕ ਵਿਕਾਸ, ਰਾਜਨੀਤਕ-ਆਰਥਿਕ ਸੰਦ੍ਰਿਸ਼,ਸਭਿਆਚਾਰਕ ਮੁੱਲ-ਵਿਧਾਨ ਦੇ ਨਾਲ ਨਾਲ ਸੰਸਾਰ ਪੱਧਰ ਉੱਤੇ ਹੁੰਦੇ ਸਭ ਤਰ੍ਹਾਂ ਦੇ ਪਰਿਵਰਤਨਾਂ ਦੀ ਸੁਚੇਤ ਸੋਝੀ ਰਖਦਿਆਂ ਹੋਇਆਂ ਬਲਬੀਰ ਪਰਵਾਨਾ ਨੇ ਜੋ ਨਾਵਲ ਸਿਰਜੇ ਹਨ ਉਹਨਾਂ ਵਿਚ ਉਸਦੇ ਪ੍ਰਮਾਣਿਕ ਅਨੁਭਵ ਦਾ ਵਿਸ਼ੇਸ਼ ਦਖਲ ਹੈ। ਇਸੇ ਕਰਕੇ ਉਹ ਯਥਾਰਥਕ ਸਮਾਚਾਰਾਂ ਦੀ ਸੂਚਨਾ ਦਿੰਦਾ ਹੋਇਆ ਭਵਿੱਖ ਦੀ ਦਿਸ਼ਾ ਦੀ ਵੀ ਨਿਸ਼ਾਨਦਹੀ ਕਰਦਾ ਹੈ। ਇਹ ਦਿਸ਼ਾ ਕਿੰਨੀ ਕੁ ਚੰਗੀ ਹੈ ਜਾਂ ਮਾੜੀ, ਇਸ ਬਾਰੇ ਸਪਸ਼ਟ ਰੂਪ ਵਿਚ ਆਪਣਾ ਫਤਵਾ ਦੇਣ ਤੋਂ ਸੰਕੋਚ ਕਰਦਿਆਂ ਹੋਇਆਂ ਉਹ ਨਾਵਲ ਵਿਚ ਪ੍ਰਵਕਤਾ ਵਜੋਂ ਵਿਚਰਦੇ ਪਾਤਰ ਜਗਵਿੰਦਰ ਦੇ ਵਿਹਾਰ ਰਾਹੀਂ ਕੁਝ ਸੰਕੇਤ ਦੇਣ ਦੀ ਕੋਸ਼ਿਸ਼ ਕਰਦਾ ਹੈ। ਖੁਦ ਜਗਵਿੰਦਰ ਦਾ ਵਿਹਾਰ ਕਿੰਨਾ ਕੁ ਆਦਰਸ਼ਕ ਹੈ ਜਾਂ ਉਸਦਾ ਦ੍ਰਿਸ਼ਟੀਕੋਣ ਕਿੰਨਾ ਕੁ ਵਿਗਿਆਨਕ ਹੈ, ਇਸ ਬਾਰੇ ਵੀ ਪਾਠਕ ਦੇ ਮਨ ਵਿਚ ਸਵਾਲ ਉਠਦੇ ਹਨ ਜੋ ਨਾਵਲਕਾਰ ਦੇ ਵਿਵੇਕ ਦੀ ਛਾਣਬੀਣ ਕਰਨ ਦਾ ਆਧਾਰ ਬਣ ਸਕਦੇ ਹਨ।

ਹੱਥਲਾ ਨਾਵਲ ਸਮਕਾਲ ਦੇ ਸਮਾਚਾਰਾਂ ਨਾਲ ਸੰਬੰਧਤ ਹੈ ਜਦੋਂ ਸੰਸਾਰੀਕਰਨ ਦੀ ਪ੍ਰਕਿਰਿਆ ਰਾਹੀਂ ਮੁਨਾਫਾ ਬਿਰਤੀ ਵਾਲਾ ਪੂੰਜੀਵਾਦ ਆਪਣਾ ਜਲੌਅ ਵਿਖਾ ਰਿਹਾ ਹੈ। ਨਾਵਲ ਦੀ ਕਥਾ ਪ੍ਰਿਯੰਕਾ ਤੇ ਪਰਮਪਾਲ ਦੀ ਘਰ ਗ੍ਰਿਹਿਸਤੀ ਦੇ ਵਿਵਰਣ ਤੋਂ ਸ਼ੁਰੂ ਹੁੰਦੀ ਹੈ ਤੇ ਮੁੱਕਦੀ ਹੈ ਜਗਵਿੰਦਰ ਦੇ ਨੀਮ ਪਹਾੜੀ ਇਲਾਕੇ ਦੀ ਗੋਦ ਵਿਚ ਸ਼ਰਨ ਲੈਣ ਨਾਲ। ਜਗਵਿੰਦਰ ਦੇ ਪਿੰਡ ਦੇ ਸਰਦੇ ਪੁਜਦੇ ਵਿਅਕਤੀ ਦਲਜੀਤ ਸਿੰਘ ਦੀ ਧੀ ਹੈ ਪ੍ਰਿਯੰਕਾ, ਜੋ ਸਾਧਾਰਨ ਜਿਹੇ ਪਿਛੋਕੜ ਵਾਲੇ ਪਰਮਪਾਲ ਨਾਲ ਵਿਆਹੀ ਹੋਈ ਹੈ। ਐਡਹਾਕ ਤੌਰ 'ਤੇ ਕਾਲਿਜ ਵਿਚ ਨਿਯੁਕਤ ਹੋਈ ਪ੍ਰਿਯੰਕਾ ਪੱਕੀ ਲੈਕਚਰਾਰ ਬਣਨ ਦੇ ਚੱਕਰ ਵਿਚ ਹੈ।ਜਦਕਿ ਜਗਵਿੰਦਰ ਅਤੇ ਪਰਮਪਾਲ ਦੋਵੇਂ ਹੀ ਪੱਤਰਕਾਰੀ ਦੇ ਕਿੱਤੇ ਨਾਲ ਜੁੜੇ ਹੋਏ ਹਨ। ਕਿੱਤਾਮਈ ਵਿਹਾਰ ਦੇ ਸੰਬੰਧ ਵਿਚ ਜਗਵਿੰਦਰ ਅਤੇ ਪਰਮਪਾਲ ਦੋਹਾਂ ਦੇ ਦ੍ਰਿਸ਼ਟੀਕੋਣ ਵਿਚ ਜ਼ਮੀਨ ਅਸਮਾਨ ਦਾ ਫਰਕ ਹੈ। ਜਿੱਥੇ ਪਰਮਪਾਲ ਮੁਨਾਫੇ ਦੀ ਖਾਤਰ ਮੰਡੀ ਦਾ ਹੀ ਇਕ ਅੰਗ ਬਣੀ ਰੋਜ਼ਾਨਾ ਅਖਬਾਰ ਵਿਚ ਕੰਮ ਕਰਦਾ ਹੋਇਆ ਸਫਲਤਾ ਦੀ ਖਾਤਰ ਹਰ ਤਰ੍ਹਾਂ ਦੀਆਂ ਜੁਗਤਾਂ ਵਰਤਣ ਵਿਚ ਨਿਪੁੰਨ ਅਖਬਾਰ-ਮਾਲਕ ਦਾ ਮਨਜ਼ੂਰ-ਏ ਨਜ਼ਰ ਹੈ, ਉੱਥੇ ਇਕ ਪਰਵਾਸੀ ਵੱਲੋਂ ਕੱਢੇ ਜਾਂਦੇ ਪਰਚੇ ਦੇ ਸੰਪਾਦਨ ਦੀਆਂ ਜ਼ਿੰਮੇਵਾਰੀਆਂ ਸੰਭਾਲਦਾ ਜਗਵਿੰਦਰ ਇਕ ਤਰ੍ਹਾਂ ਇਸ ਕਿੱਤੇ ਵਿਚ ਮਿਸਫਿੱਟ ਹੈ।ਇਹਨਾਂ ਦੋਹਾਂ ਅਤੇ ਕੁਝ ਹੋਰ ਪੱਤਰਕਾਰਾਂ ਤੇ ਅਖਬਾਰਾਂ ਦੇ ਮਾਲਕਾਂ ਦੇ ਵਿਹਾਰ ਰਾਹੀਂ ਪੱਤਰਕਾਰਤਾ ਦੀ ਵਰਤਮਾਨ ਸਥਿਤੀ ਦਾ



ਨਾਵਲ ਵਿਚ ਇਕ ਕ੍ਰਿਟੀਕ ਪੇਸ਼ ਹੋਇਆ ਹੈ। ਕਿਹੜੀਆਂ ਖਬਰਾਂ, ਕਿਵੇਂ, ਕਿੰਨ੍ਹਾਂ ਵੱਲੋਂ, ਕਿੰਨ੍ਹਾਂ ਲਈ ਅਤੇ ਕਿਸ ਮੰਤਵ ਨਾਲ ਛਪਦੀਆਂ ਹਨ, ਇਸਦਾ ਕੱਚਾ ਚਿੱਠਾ ਨਾਵਲ ਵਿਚੋਂ ਬਹੁਤ ਬਰੀਕੀ ਨਾਲ ਸਾਹਮਣੇ ਆਉਂਦਾ ਹੈ। ਅਖਬਾਰਾਂ ਦੇ ਮਾਲਕ ਕਾਰੋਬਾਰੀ ਲੋਕਾਂ ਤੇ ਸਿਆਸਤਦਾਨਾਂ ਨਾਲ ਵੱਡੇ ਵੱਡੇ ਸੌਦੇ ਕਰਦੇ ਹਨ ਜਦਕਿ ਪੱਤਰਕਾਰ ਆਪਣੀ ਪੱਧਰ 'ਤੇ ਖਾਣ-ਪੀਣ ਤੇ ਹੱਥ ਰੰਗਣ ਦੀਆਂ ਜੁਗਤਾਂ ਵਿਚ ਲੱਗੇ ਰਹਿੰਦੇ ਹਨ। ਅੱਜੋਕੀ ਪੱਤਰਕਾਰੀ ਵਿਚ ਮਿਸ਼ਨਰੀ ਸਪਿਰਟ ਜਾਂ ਆਦਰਸ਼ਵਾਦ ਵਰਗੀ ਕੋਈ ਚੀਜ਼ ਢੂੰਡਣਾ ਅਸਲੋਂ ਨਿਰਮੂਲ ਹੈ।

ਜੇ ਨਾਵਲ ਮੁਨਾਫੇ ਉੱਤੇ ਟੇਕ ਰੱਖਣ ਵਾਲੇ ਅੱਜੋਕੇ ਪੂੰਜੀਵਾਦੀ ਸਮਾਜ ਦੀ ਪੱਤਰਕਾਰੀ ਦਾ ਕ੍ਰਿਟੀਕ ਪੇਸ਼ ਕਰਦਾ ਹੈ ਤਾਂ ਏਸੇ ਸਮਾਜ ਵਿਚ ਪਰਿਵਾਰਕ ਰਿਸ਼ਤਿਆਂ ਸਮੇਤ ਸਿੱਖਿਆ ਤੇ ਰਾਜਨੀਤੀ ਦੇ ਖੇਤਰ ਵਿਚ ਜੋ ਵਿਗਾੜ ਆ ਰਿਹਾ ਹੈ, ਉਸਦਾ ਵੀ ਇਹ ਵਿਉਰਾ ਦਿੰਦਾ ਹੈ। ਜਾਪਦੈ ਕਿਤੇ ਵੀ ਕੁਝ ਸਾਰਥਕ ਨਹੀਂ ਹੋ ਰਿਹਾ, ਸਭ ਕੁਝ ਮੰਡੀ ਦੀ ਮਾਨਸਿਕਤਾ ਨਾਲ ਜੁੜਿਆ ਹੋਇਆ ਹੈ। ਵਿਦਿਅਕ ਸੰਸਥਾਵਾਂ ਦੇ ਸਮਾਗਮ ਪ੍ਰਬੰਧਕਾਂ ਲਈ ਸਮਰੱਥ ਲੋਕਾਂ ਨਾਲ ਸੰਬੰਧ ਜੋੜਨ ਜਾਂ ਪੈਸੇ ਇਕੱਠੇ ਕਰਨ ਦਾ ਵਸੀਲਾ ਹਨ। ਕਾਲਿਜਾਂ ਵਿਚ ਨੌਕਰੀਆਂ ਹਾਸਲ ਕਰਨਾ ਅਤੇ ਯੂਨੀਵਰਸਿਟੀਆਂ ਵਿਚ ਡਿਗਰੀਆਂ ਹਾਸਲ ਕਰਨਾ ਇਕ ਧੰਦਾ ਹੈ, ਜਿੱਥੇ ਯੋਗਤਾ ਦੀ ਕਦਰ ਜਾਂ ਨੈਤਿਕ ਕਦਰਾਂ-ਕੀਮਤਾਂ ਲਈ ਕੋਈ ਥਾਂ ਨਹੀਂ। ਇਸ ਸਾਰੇ ਵਰਤਾਰੇ ਵਿਚ ਜਿਹੋ ਜਿਹੀ ਕਰੂਰਤਾ ਵਿਦਮਾਨ ਹੈ, ਉਸਦਾ ਵਿਵਰਣ ਲੇਖਕ ਵੱਲੋਂ ਸੰਜਮ ਵਰਤੇ ਜਾਣ ਦੇ ਬਾਵਜੂਦ ਪਰੰਪਰਕ ਸੋਚ ਵਾਲੇ ਪਾਠਕ ਨੂੰ ਅੱਖਰ ਸਕਦਾ ਹੈ।ਪਰਿਵਾਰਕ ਰਿਸ਼ਤਿਆਂ ਵਿਚ, ਖਾਸਕਰ ਪਤੀ ਪਤਨੀ ਦੇ ਰਿਸ਼ਤੇ ਵਿਚ, ਵੀ ਕੋਈ ਪਾਕੀਜ਼ਗੀ ਨਹੀਂ,ਸੁਆਰਥੀ ਦੰਭ ਕਾਰਜਸ਼ੀਲ ਹੈ। ਜੇ ਪਤਨੀ ਨਿੱਜੀ ਸੁਆਰਥ ਲਈ ਜਾਂ ਮਹਿਜ਼ ਦੇਹ-ਸੁਖ ਲਈ ਬਿਗਾਨੇ ਮਰਦ ਨਾਲ ਸੌਣ ਵਿਚ ਦੇਰ ਨਹੀਂ ਲਾਉਂਦੀ ਤਾਂ ਪਤੀ ਵੀ ਅਜਿਹਾ ਕੋਈ ਮੌਕਾ ਖੁੰਝਾਉਣਾ ਨਹੀਂ ਚਾਹੁੰਦਾ, ਜਦੋਂ ਉਹ ਪਤਨੀ ਦੀ ਗ਼ੈਰਹਾਜ਼ਰੀ ਦਾ ਫਾਇਦਾ ਉਠਾਕੇ ਬਿਗਾਨੀ ਔਰਤ ਨਾਲ ਮੌਜ ਮੇਲਾ ਕਰ ਸਕੇ। ਪ੍ਰਿਅੰਕਾ,ਪਰਮਪਾਲ, ਆਸ਼ਾ ਚੰਦਨ, ਪ੍ਰੋਫੈਸਰ ਵਰੇਸ਼, ਵੀਨਾ ਅਗਰਵਾਲ, ਕਾਂਤਾ, ਮਹਿੰਦਰ, ਸਮਰੇ ਵਰਗੇ ਪਾਤਰ ਸਭ ਇਸ ਤਰ੍ਹਾਂ ਦੇ ਗੰਦ ਵਿਚ ਲਿਪਤ ਹੀ ਨਹੀਂ, ਇਸ ਵਿਚੋਂ ਸੰਤੁਸ਼ਟੀ ਅਨੁਭਵ ਕਰਦੇ ਹਨ। ਲੇਖਕ ਨੇ ਇਸ ਤਰ੍ਹਾਂ ਦੇ ਸਮਾਜਕ,ਵਿਹਾਰਕ ਤੇ ਨਿਜੀ ਚਰਿੱਤਰ ਦੇ ਪ੍ਰਸੰਗਾਂ ਨੂੰ ਉਸ ਯਥਾਰਥ ਨਾਲ ਜੋੜਕੇ ਪੇਸ਼ ਕੀਤਾ ਹੈ ਜਿਸ ਵਿਚ ਅੱਜ ਦਾ ਪੰਜਾਬ ਗਲੋਬਲ ਪਿੰਡ ਦਾ ਹਿੱਸਾ ਬਣਨ ਦੇ ਆਹਰ ਵਿਚ ਹੈ।

ਨਾਵਲ ਦਾ ਜ਼ਿਆਦਾ ਫੋਕਸ ਅਵੱਸ਼ ਅੱਜੋਕੀ ਪੱਤਰਕਾਰੀ ਦੀ ਹਕੀਕਤ ਨੂੰ ਨੰਗਾ ਕਰਨ ਅਤੇ ਰਿਸ਼ਤਿਆਂ ਵਿਚਲੇ ਸੁਆਰਥ ਨੂੰ ਉਘਾੜਨ ਉੱਤੇ ਹੈ। ਪਰ ਅੱਜ ਦੇ ਦੌਰ ਦੇ ਵੱਡੇ ਸੱਚ ਦੇ ਹੋਰ ਪਾਸਾਰਾਂ ਨੂੰ ਵੀ ਨਾਵਲ ਵਿਚ ਸਮੋਇਆ ਹੋਇਆ ਹੈ।ਪੂੰਜੀਵਾਦ ਦੀ ਇਸ ਬੇਲਗਾਮ ਚੜ੍ਹਤ ਵਿਚ ਵਿਚ ਵੱਡੇ ਵੱਡੇ ਮਾਲ ਉਸਰ ਰਹੇ ਹਨ, ਫਾਰਮ ਹਾਊਸ ਬਣ ਰਹੇ ਹਨ, ਮਧ ਵਰਗੀ ਤੇ ਸੰਪੰਨ ਘਰਾਂ ਵਿਚ ਸੁਖ ਸਵਿਧਾ ਤੇ ਅਯਾਸ਼ੀ ਦੇ ਸਾਮਾਨ ਦਾ ਬੇਤਹਾਸ਼ਾ ਵਾਧਾ ਹੋ ਰਿਹਾ ਹੈ, ਵੱਡੀਆਂ ਕਾਰਾਂ ਆ ਰਹੀਆਂ ਹਨ, ਸੜਕਾਂ 'ਤੇ ਭੀੜ ਹੋ ਰਹੀ ਹੈ, ਵਾਹੀ ਖੇਤੀ ਵਾਲੀ ਜ਼ਮੀਨ ਸੁੰਗੜ ਰਹੀ ਹੈ, ਫੈਕਟਰੀਆਂ ਲੱਗ ਰਹੀਆਂ ਹਨ, ਪ੍ਰਦੂਸ਼ਣ ਫੈਲ ਰਿਹਾ ਹੈ। ਅਤੇ ਇਸ ਸਭ ਕੁਝ ਦਾ ਮੁੱਲ ਤਾਰ ਰਹੀ ਹੈ ਆਮ ਲੋਕਾਈ। ਆਪਣੇ ਪਹਿਲੇ ਨਾਵਲਾਂ ਵਾਂਗ ਪਰਵਾਨਾ ਨੇ ਇਸ ਸਭ ਕੁਝ ਦਾ ਉਲੇਖ ਇਸ ਨਾਵਲ ਵਿਚ ਵੀ ਬਹੁਤ ਸੰਖੇਪ ਤੇ ਸੰਕੇਤਕ ਰੂਪ ਵਿਚ ਕੀਤਾ ਹੈ। ਅਤੇ ਇਸ ਨਾਵਲ ਦੀ ਵੀ ਇਹ ਖੂਬੀ ਹੈ ਕਿ ਇਹ ਸਾਰਾ ਵੇਰਵਾ ਇਸ ਵਿਚ ਆਰੋਪਤ ਰੂਪ ਵਿਚ ਕਿਧਰੇ ਨਹੀਂ, ਪਾਤਰਾਂ ਦੀ ਹਕੀਕੀ ਜ਼ਿੰਦਗੀ ਨਾਲ ਜੁੜੇ ਸਮਾਚਾਰਾਂ ਦੇ ਹਵਾਲੇ ਨਾਲ ਹੀ ਰੂਪਮਾਨ ਹੁੰਦਾ ਹੈ। ਇੰਝ ਪਾਤਰਾਂ ਦੀ ਯਥਾਰਥਕ ਪੇਸ਼ਕਾਰੀ ਦੇ ਨਾਲ ਨਾਲ ਕਥਾਨਕ ਜਾਂ ਗੋਂਦ ਦੇ ਪੱਖ ਤੋਂ ਵੀ ਇਹ ਨਾਵਲ ਇਕ ਉਤਮ ਰਚਨਾ ਹੋ ਨਿਬੜਦਾ ਹੈ। ਇਹੀ ਗੱਲ ਵਾਤਾਵਰਣ ਸਿਰਜਣ ਤੇ ਲੋਕੇਲ ਚਿਤਰਨ ਦੇ ਸੰਬੰਧ ਵਿਚ ਆਖੀ ਜਾ

ਸਕਦੀ ਹੈ। ਨਾਵਲ ਦੇ ਅੰਤ ਉੱਤੇ ਕੰਢੀ ਦੇ ਇਲਾਕੇ ਦੇ ਨੀਮ ਪਹਾੜੀ ਪਿੰਡਾਂ ਦਾ ਜੋ ਚਿੱਤਰ ਇਸ ਨਾਵਲ ਵਿਚ ਪ੍ਰਾਪਤ ਹੈ ਉਹ ਵੀ ਇਸਨੂੰ ਨਿਵੇਕਲੀ ਤੇ ਮਹੱਤਵਪੂਰਨ ਰਚਨਾ ਬਣਾਉਂਦਾ ਹੈ।

ਦ੍ਰਿਸ਼ਟੀ ਦੇ ਪੱਖ ਤੋਂ ਲੇਖਕ ਵੀ ਅਤੇ ਇਸ ਨਾਵਲ ਦਾ ਪ੍ਰਵੱਕਤਾ ਜਗਵਿੰਦਰ ਵੀ ਮਾਰਕਸਵਾਦੀ ਸੋਚ ਦਾ ਧਾਰਨੀ ਹੈ। ਇਸ ਪਾਤਰ ਨੇ ਇਕ ਸਮੇਂ ਕਮਿਊਨਿਸਟ ਪਾਰਟੀ ਵਿਚ ਕੁਲਵਕਤੀ ਕਾਰਕੁਨ ਵਜੋਂ ਕੰਮ ਵੀ ਕੀਤਾ ਹੈ। ਆਪਣੇ ਕਮਜ਼ੋਰ ਪਿਛੋਕੜ ਕਾਰਨ ਪਾਰਟੀ ਸੰਗਠਨ ਵਿਚ ਉਹ ਯੋਗ ਥਾਂ ਨਹੀਂ ਸੀ ਬਣਾ ਸਕਿਆ। ਕਿਸੇ ਸਮੇਂ ਪੰਜਾਬ ਵਿਚ ਕਮਿਊਨਿਟ ਪਾਰਟੀ ਤੇ ਇਸਦੇ ਕਾਰਕੁਨ ਅਥਾਹ ਸਤਿਕਾਰ ਦੇ ਪਾਤਰ ਸਨ। ਪਰ ਅੱਜ ਪਾਰਟੀ ਦੇ ਆਗੂ ਮਜ਼ਦੂਰ ਜਮਾਤ ਪ੍ਰਤੀ ਮੂੰਹ-ਜ਼ੁਬਾਨੀ ਹਮਦਰਦੀ ਜਤਾਉਂਦੇ ਹੋਏ ਹਕੀਕਤ ਵਿਚ ਪਾਰਟੀ ਦੇ ਸੌੜੇ ਹਿਤਾਂ ਨੂੰ ਜਾਂ ਆਪਣੇ ਨਿੱਜ ਤੇ ਪਰਿਵਾਰ ਨੂੰ ਪਹਿਲ ਦਿੰਦੇ ਹਨ। ਲੋਕ ਲਹਿਰਾਂ ਉਸਾਰਨ ਜਾਂ ਇਨਕਲਾਬ ਦਾ ਵਡੇਰਾ ਆਦਰਸ਼ ਕਿਤੇ ਗੁੰਮ-ਗੁਆਚ ਗਿਆ ਹੈ ਅਤੇ ਇਹ ਪਾਰਟੀ ਵੀ ਦੂਜੀਆਂ ਰਾਜਸੀ ਪਾਰਟੀਆਂ ਵਰਗੀ ਹੀ ਹੋ ਕੇ ਰਹਿ ਗਈ ਹੈ। ਅਜਿਹੀ ਹਾਲਤ ਵਿਚ ਤੀਖਣ ਬੁੱਧ ਵਾਲਾ ਹੱਸਾਸ ਮਨੁੱਖ ਪਾਰਟੀ ਸੰਗਠਨ ਨਾਲ ਜੁੜਿਆ ਨਹੀਂ ਰਹਿ ਸਕਦਾ ਤੇ ਜਗਵਿੰਦਰ ਵੀ ਇਉਂ ਹੀ ਪਾਰਟੀ ਸੰਗਠਨ ਤੋਂ ਦੂਰ ਹੁੰਦਾ ਹੈ। ਪਰ ਇਸ ਸਭ ਕੁਝ ਦੇ ਬਾਵਜੂਦ ਉਸਦੀ ਵਿਚਾਰਧਾਰਕ ਪ੍ਰਤੀਬੱਧਤਾ ਵਿਚ ਇਸ ਸਾਰੇ ਸਮੇਂ ਵਿਚ ਕੋਈ ਕਾਣ ਨਹੀਂ ਆਈ।

ਆਪਣੀਆਂ ਪਦਾਰਥਕ ਹਾਲਤਾਂ ਦੇ ਅਨੁਸਾਰ ਜੀਵਨ ਨਿਰਬਾਹ ਕਰਨ ਲਈ ਜਗਵਿੰਦਰ ਮਜਬੂਰੀ ਵੱਸ ਪੱਤਰਕਾਰਤਾ ਨਾਲ ਜੁੜਿਆ ਰਿਹਾ ਹੈ। ਐਪਰ ਸੁਚੇਤ ਤੇ ਸਮਝਦਾਰ ਇਹ ਪਾਤਰ ਪੁਰਾਣੀ ਭਾਂਤ ਦਾ ਕੋਈ ਆਦਰਸ਼ਵਾਦੀ ਮਨੁੱਖ ਨਹੀਂ, ਜੋ ਆਪਣੇ ਆਤਮ ਤੋਂ ਅਭਿੱਜ ਰਹਿਕੇ ਜੀਵਨ ਬਸਰ ਕਰਦਾ ਰਹੇ। ਸਰੀਰਕ ਤੇ ਮਾਨਸਿਕ ਭੁੱਖ ਦੀ ਤ੍ਰਿਪਤੀ ਉਸਨੂੰ ਵੀ ਸਤਾਉਂਦੀ ਰਹੀ ਹੈ। ਯਥਾ ਸੰਭਵ ਇਕ ਜ਼ਿੰਮੇਵਾਰ ਸਮਾਜਕ ਪ੍ਰਾਣੀ ਬਣਿਆ ਰਹਿਣ ਦੀ ਕੋਸ਼ਿਸ਼ ਦੇ ਬਾਵਜੂਦ ਇਕ ਤਲਾਕਸ਼ੁਦਾ ਔਰਤ ਨਾਲ ਥੋੜ-ਚਿਰੇ ਵਿਆਹ-ਸੰਬੰਧ ਤੋਂ ਬਿਨਾਂ ਹੋਰ ਔਰਤਾਂ ਨੂੰ ਸਮੇਂ ਸਮੇਂ ਉਹ ਭੋਗਦਾ ਰਿਹਾ ਹੈ। ਇੰਝ ਰਵਾਇਤੀ ਦ੍ਰਿਸ਼ਟੀ ਤੋਂ ਉਹ ਉਚਿਤ ਆਚਰਣ ਵਾਲੇ ਵਿਅਕਤੀ ਵਜੋਂ ਨਹੀਂ ਉਭਰਦਾ। ਤਦ ਵੀ ਨਿਸਚੇ ਹੀ ਉਹ ਉਸ ਖੁਲ੍ਹ-ਖੇਡ ਵਾਲੀ ਮਾਨਸਿਕਤਾ ਦੀ ਪ੍ਰਤੀਨਿਧਤਾ ਨਹੀਂ ਕਰਦਾ ਜਿਸ ਵਿਚ ਵਰਤਮਾਨ ਵਰਤਾਰੇ ਨਾਲ ਤੁਰ ਰਹੇ ਹੋਰ ਪਾਤਰ ਗਲਤਾਨ ਨਜ਼ਰ ਆਉਂਦੇ ਹਨ। ਵਿਆਹ ਦੀ ਸੰਸਥਾ ਉੱਤੇ ਅਵੱਸ਼ ਉਸ ਵੱਲੋਂ ਗੰਭੀਰ ਪ੍ਰਸ਼ਨ ਚਿੰਨ੍ਹ ਲਗਦੇ ਹਨ ਅਤੇ ਹਾਣ-ਪ੍ਰਵਾਣ ਦੇ ਰਿਸ਼ਤੇ ਬਾਰੇ ਵੀ ਉਹ ਆਤਮ ਸੰਵਾਦ ਰਚਾਉਂਦਾ ਹੈ। ਇਹਨਾਂ ਮੁੱਦਿਆਂ ਉੱਤੇ ਜਗਵਿੰਦਰ ਵਰਗੀ ਹੀ ਕੁਝ ਕੁਝ ਆਦਰਸ਼ਵਾਦੀ ਤੇ ਸੁਤੰਤਰ ਸੋਚ ਰੱਖਣ ਵਾਲੀ ਔਰਤ ਅਚਲਾ ਹਿੱਸੇਦਾਰ ਬਣਦੀ ਹੈ। ਉਧੇੜ ਉਮਰ ਵਿਚ ਸਭ ਕੁਝ ਛੱਡ-ਛਡਾਅ ਕੇ ਸ਼ਹਿਰ ਦੀ ਭੱਜ-ਨੱਠ ਤੋਂ ਦੂਰ ਪਹਾੜੀ ਪਿੰਡ ਦੀ ਇਕਾਂਤ ਵਿਚ ਜਗਵਿੰਦਰ ਪਨਾਹ ਲੈਂਦਾ ਹੈ, ਜਿਸ ਵਿਚ ਸ਼ਾਇਦ ਅਚਲਾ ਵੀ ਅੰਸ਼ਕ ਰੂਪ ਵਿਚ ਸਾਥ ਦੇਣ ਲਈ ਤਿਆਰ ਹੈ।ਪ੍ਰਤੀਤ ਹੁੰਦਾ ਹੈ ਜਿਵੇਂ ਜਗਵਿੰਦਰ ਦੀ ਮਾਰਕਸਵਾਦੀ ਚੇਤਨਾ ਦਾ ਅਤੇ ਇਕ ਸੂਝਵਾਨ ਮਨੁੱਖ ਵਜੋਂ ਉਸਦੇ ਅਮਲੀ ਜੀਵਨ ਦਾ ਇਹੀ ਅੰਤ ਹੈ, ਜੋ ਕਿਸੇ ਤਰ੍ਹਾਂ ਵੀ ਸੰਤੋਖਜਨਕ ਨਹੀਂ। ਨਿਰਾਸਤਾ ਵਾਲੇ ਇਸ ਅੰਤ ਨੂੰ ਕੀ ਬਦਲਿਆ ਜਾ ਸਕਦਾ ਹੈ? ਅੱਜ ਦੇ ਸੱਚ ਦੇ ਸਨਮੁਖ ਨਾਵਲ ਦੇ ਪਾਤਰ ਜਗਵਿੰਦਰ ਦੇ ਸਾਹਮਣੇ ਹੀ ਨਹੀਂ, ਲੇਖਕ ਅਤੇ ਪਾਠਕ ਸਭ ਦੇ ਅੱਗੇ ਇਹ ਸਵਾਲ ਲਟਕਿਆ ਹੋਇਆ ਹੈ।

*-ਰਘਬੀਰ ਸਿੰਘ*

## ਅੰਮ੍ਰਿਤ ਵੇਲਾ {ਪਰਮਵੀਰ ਸਿੰਘ}

ਵਿਚਾਰ ਅਧੀਨ ਕਾਵਿ ਪੁਸਤਕ 'ਅੰਮ੍ਰਿਤ ਵੇਲਾ' (ਸਿੰਘ ਬ੍ਰਦਰਜ਼,ਅੰਮ੍ਰਿਤਸਰ, ਪੰਨੇ 248,ਮੁੱਲ 200 ਰੁਪਏ) ਦਾ ਲੇਖਕ ਪਰਮਵੀਰ ਸਿੰਘ ਅਲਬੇਲੇ ਸਿਰਜਕ ਤੇ ਚਿੰਤਕ ਹਰਿੰਦਰ



ਸਿੰਘ ਮਹਿਬੂਬ ਦਾ ਗਰਾਈਂ ਹੈ। ਗਰਾਈਂ ਹੀ ਨਹੀਂ, ਨਾਭਾ ਮਲੇਰਕੋਟਲਾ ਸੜਕ ਉੱਤੇ ਪੈਂਦੇ ਪਿੰਡ ਝੂੰਦਾਂ ਵਿਚ ਦੋਹਾਂ ਦੇ ਘਰ ਨਾਲੋ ਨਾਲ ਹਨ। ਜਿਸ ਸਮੇਂ ਪਰਮਵੀਰ ਸਿੰਘ ਨੇ ਸੁਰਤ ਸੰਭਾਲੀ ਉਦੋਂ ਤਕ ਮਹਿਬੂਬ ਆਪਣੇ ਰੁਜ਼ਗਾਰ ਦੇ ਸਿਲਸਿਲੇ ਵਿਚ ਮਾਲਵੇ ਦੀ ਧਰਤੀ ਤੋਂ ਦੂਰ ਗੜ੍ਹਦੀਵਾਲੇ ਜਾ ਵਸਿਆ ਸੀ। ਉਮਰਾਂ ਦੇ ਪੱਖ ਤੋਂ ਦੋਹਾਂ ਦਾ ਇਕ ਪੀਹੜੀ ਦਾ ਫਰਕ ਹੈ। ਪਰ ਜਾਪਦਾ ਹੈ ਜੱਦੀ ਪੁਸ਼ਤੀ ਸਾਂਝ ਕਿਤੇ ਨਾ ਕਿਤੇ ਆਪਣੀ ਪਛਾਣ ਛੱਡ ਗਈ ਹੈ। ਮਹਿਬੂਬ ਦੇ ਚਿੰਤਨ ਦਾ ਘੇਰਾ ਬਹੁਤ ਵਿਸ਼ਾਲ ਸੀ, ਜਿਸ ਵਿਚ ਧਰਮ, ਫਲਸਫੇ, ਇਤਿਹਾਸ, ਮਿਥਿਆਸ ਦੀਆਂ ਅਨੇਕਾਂ ਪਰਤਾਂ ਮੌਜੂਦ ਸਨ। ਆਪਣੇ ਚਿੰਤਨ ਵਿਚ ਮਗਨ, ਫਕੀਰੀ ਵੇਸ ਵਾਲੇ ਇਸ ਅਸਾਧਾਰਨ ਮਨੁੱਖ ਦੀ ਖੁਦ ਹੀ ਕਵਿਤਾ ਬਣ ਚੁੱਕੀ ਸ਼ਖ਼ਸੀਅਤ ਦੀ ਥਾਹ ਪਾਉਣਾ ਸਹਿਲ ਨਹੀਂ ਸੀ। ਉਮਰ ਦੇ ਜਿਸ ਪੜਾਅ ਉੱਤੇ ਪਰਮਵੀਰ ਸਿੰਘ ਖਲੋਤਾ ਹੈ ਉੱਥੇ ਉਸ ਕੋਲੋਂ ਮਹਿਬੂਬ ਵਰਗੀ ਅਨੁਭਵੀ ਗਹਿਰਾਈ ਦੀ ਤਵੱਕੋ ਕਰਨਾ ਤਾਂ ਵਾਜਬ ਨਹੀਂ, ਮਹਿਬੂਬ ਨਾਲ ਉਸਦੀ ਤੁਲਨਾ ਵੀ ਨਹੀਂ ਕੀਤੀ ਜਾ ਸਕਦੀ। ਪਰ ਇਹ ਪ੍ਰਤੱਖ ਹੈ ਕਿ ਜੀਵਨ-ਵਿਹਾਰ ਤੇ ਦ੍ਰਿਸ਼ਟੀਗਤ ਪਹੁੰਚ ਵਿਚ ਅਤੇ ਵਿਸ਼ੇਸ਼ ਕਰਕੇ ਕਾਵਿ-ਸਿਰਜਣਾ ਦੇ ਸੰਬੰਧ ਵਿਚ ਅਚੇਤ ਸੁਚੇਤ ਪਰਮਵੀਰ ਨੇ ਆਪਣੇ ਵਡੇਰੇ ਪ੍ਰਤਿਸ਼ਠਤ ਗਰਾਈਂ ਦਾ ਪ੍ਰਭਾਵ ਕਬੂਲਿਆ ਹੈ। ਅਤੇ ਜੋ ਪ੍ਰਭਾਵ ਉਸਨੇ ਕਬੂਲਿਆ ਹੈ ਉਸ ਵਿਚੋਂ ਪਰਮਵੀਰ ਸਿੰਘ ਦੀ ਮੌਲਿਕ ਪ੍ਰਤਿਭਾ ਕਿਧਰੇ ਗ਼ੈਰਹਾਜ਼ਰ ਨਹੀਂ। ਮਹਿਬੂਬ ਵਾਂਗ ਪਿੰਡ ਦੀ ਇਕਾਂਤ ਵਿਚ ਬਹੁਤ ਸਰਲ ਸਾਦਾ ਜੀਵਨ ਬਤੀਤ ਕਰਦੇ ਇਸ ਗੱਭਰੂ ਅੱਗੇ ਕਵਿਤਾ ਜਿਵੇਂ ਖੁਦ ਨਮੂਦਾਰ ਹੋਈ ਹੈ ਅਤੇ ਉਹ ਸਹਿਜੇ ਹੀ ਉਸਨੂੰ ਕਲਮ ਦੀ ਨੋਕ ਰਾਹੀਂ ਕਾਗ਼ਜ਼ਾਂ ਉੱਤੇ ਉਤਾਰਨ ਲੱਗ ਪਿਆ ਹੈ।

ਪੰਜ ਵਰ੍ਹੇ ਪਹਿਲਾਂ ਜਦੋਂ ਪਰਮਵੀਰ ਸਿੰਘ ਦਾ ਪਲੇਠਾ ਕਾਵਿ ਸੰਗ੍ਰਹਿ 'ਸੁਰਤਿ ਦੀ ਲੋਅ' ਪ੍ਰਕਾਸ਼ਤ ਹੋਇਆ ਸੀ ਤਾਂ ਉਸਦੇ ਸਹਿਜ ਰੂਪ ਵਿਚ ਹੀ ਕਵੀ ਹੋਣ ਦਾ ਅਹਿਸਾਸ ਹੋਇਆ ਸੀ। ਹੁਣ ਜਦੋਂ ਉਸਦਾ ਦੂਜਾ ਕਾਵਿ-ਸੰਗ੍ਰਹਿ ਸਾਹਮਣੇ ਆਇਆ ਹੈ ਤਾਂ ਇਸ ਬਾਰੇ ਕੋਈ ਸੰਦੇਹ ਨਹੀਂ ਰਹਿ ਜਾਂਦਾ ਕਿ ਉਹ ਇਕ ਅਨੂਠਾ ਸ਼ਾਇਰ ਹੈ। ਬਹੁਤ ਸਾਰੇ ਸਮਕਾਲੀ ਕਲਮਕਾਰਾਂ ਵਾਂਗ ਉਹ ਕਿਲ੍ਹ ਕਿਲ੍ਹ ਕੇ ਕਵਿਤਾ ਨਹੀਂ ਲਿਖਦਾ ਤੇ ਇੰਝ ਕਵੀ ਹੋਣ ਦਾ ਭਰਮ ਨਹੀਂ ਪਾਲਦਾ। ਕਵਿਤਾ ਚੁਪਕੇ ਜਿਹੇ ਉਸ ਦੇ ਦੁਆਰੇ ਪਹੁੰਚਦੀ ਹੈ ਤੇ ਉਸ ਤੋਂ ਸਹਿਜੇ ਹੀ ਰਚ ਹੋ ਜਾਂਦੀ ਹੈ। ਇੰਝ ਸਮਕਾਲੀ ਪੰਜਾਬੀ ਕਵਿਤਾ ਵਿਚੋਂ ਗੁੰਮ-ਗੁਆਚ ਰਹੀ ਕਾਵਿਕਤਾ ਨੂੰ ਬਹਾਲ ਕਰਨ ਵਿਚ ਜਿਹੜੇ ਕੁਝ ਗਿਣਤੀ ਦੇ ਸਿਰਜਕ ਆਪਣਾ ਯੋਗਦਾਨ ਪਾ ਰਹੇ ਹਨ,ਉਹਨਾਂ ਵਿਚ ਪਰਮਵੀਰ ਸਿੰਘ ਸ਼ਾਮਲ ਹੈ। ਪਰਮਵੀਰ ਸਿੰਘ ਦੀ ਸਮੁੱਚੀ ਰਚਨਾ ਵਿਚ ਕਿਧਰੇ ਵੀ ਰੁੱਖੀ ਵਾਰਤਕ ਵਰਗੀ ਕੋਈ ਗੱਲ ਨਹੀਂ,ਜੋ ਪੰਕਤੀਆਂ ਨੂੰ ਰਤਾ ਛੋਟਾ ਵੱਡਾ ਕਰਕੇ ਕਵਿਤਾ ਵਜੋਂ ਪਰੋਸ ਦਿੱਤੀ ਜਾਂਦੀ ਹੈ। ਅਤੇ ਨਾ ਹੀ ਅਜਿਹੀ ਕਿਸੇ 'ਆਧੁਨਿਕਤਾ' ਦੀ ਛੋਹ ਹੈ ਜੋ ਸਨਸਨੀਖੇਜ਼ ਬਿਆਨਾਂ ਰਾਹੀਂ ਉਭਾਰੀ ਜਾਂਦੀ ਹੈ। ਇਸ ਹੱਦ ਤਕ ਉਹ ਪਰੰਪਰਾਵਾਦੀ ਸ਼ਾਇਰ ਹੈ ਜਿਸਦਾ ਆਪਣੇ ਦੁਆਲੇ ਦੀ ਖ਼ੂਬਸੂਰਤ ਪ੍ਰਕਿਰਤੀ, ਆਪਣੇ ਸਮਾਜਕ ਪਰਿਵੇਸ਼ ਤੇ ਆਪਣੀ ਸੰਸਕ੍ਰਿਤੀ ਨਾਲ ਮੋਹ ਦੀ ਹੱਦ ਤਕ ਗੂੜ੍ਹਾ ਨਾਤਾ ਹੈ।

ਲੈਅਬੱਧ ਸੰਗੀਤਮਈ ਕਵਿਤਾ ਪਰਮਵੀਰ ਦੀ ਰਚਨਾ ਨੂੰ ਸੱਚਮੁੱਚ ਦੀ ਕਵਿਤਾ ਬਣਾਉਂਦੀ ਹੈ। ਥਾਂ ਥਾਂ ਉਸ ਵਿਚੋਂ ਲੋਕ ਕਾਵਿ-ਰੂਪਾਂ ਤੇ ਲੋਕ ਧੁਨੀਆਂ ਨੂੰ ਸੁਣਿਆ ਜਾ ਸਕਦਾ ਹੈ। ਲੋਕ ਗੀਤਾਂ ਵਰਗੀਆਂ ਉਸਦੀਆਂ ਕਵਿਤਾਵਾਂ ਵਿਚੋਂ ਵਿਭਿੰਨ ਛੰਦਾਂ ਦੀ ਸੱਜਰੀ ਤੇ ਸੁਚੱਜੀ ਵਰਤੋਂ ਦਾ ਪ੍ਰਮਾਣ ਮਿਲਦਾ ਹੈ:

*ਲੱਕ ਲੱਕ ਚਰ੍ਹੀਆਂ ਸੰਘਣੇ ਬਾਜਰੇ, ਟਾਵਾਂ ਟਾਵਾਂ ਮੱਕੀਆਂ ਨੂੰ ਬੂਰ*
*ਚੰਨ ਮਾਹੀ ਚੰਨ ਹੋ ਗਿਆ, ਵਿਹੜੇ ਚਾਨਣੀ ਯਾਦ ਦਾ ਸਰੂਰ*
*ਦੂਰ ਦੂਰ ਖੱਤਿਆਂ 'ਤੇ ਲਵੀ ਲਵੀ ਧੁੱਪ ਕੋਈ,ਜਾਪੇ ਬਾਝ ਮਾਹੀ ਦੇ ਨਾਸੂਰ*
*ਨਿੰਮ੍ਹੀ ਨਿੰਮ੍ਹੀ ਚਾਨਣੀ ਦੇ ਸੁੱਤੇ ਸੁੱਤੇ ਪੱਤਣਾਂ 'ਤੇ, ਮਾਂਝੀਆ ਵੇ ਕਿੱਥੇ ਗਏ ਪੂਰ*

*ਸਾਵੇ ਖੇਤਾਂ 'ਚੋਂ ਸਰ੍ਹੋਆਂ ਨੇ ਗੀਤ ਛੇੜਿਆ*
*ਖੁਲ੍ਹੇ ਬੱਦਲਾਂ 'ਚ ਮਸਤੀ ਦਾ ਚੌਰ ਫੇਰਿਆ*
*ਲੰਮੀ ਵਾਟਾਂ 'ਤੇ ਜਾਣ ਕਿਸ ਬੂਹਾ ਭੇੜਿਆ*
*ਨੈਣ ਮਚਲੇ 'ਚੋਂ ਲਾਈ ਕਿਸ ਚੋਰ ਸੰਨ੍ਹ ਵੇ*
*ਲੱਖ ਦੋਖੀਆਂ ਦੀ ਮੰਨ ਸਾਡੀ ਇਕ ਮੰਨ ਵੇ*

ਕਵਿਤਾ ਵਿਚ ਲੈਅਬੱਧ ਸੰਗੀਤਾਤਮਕਤਾ ਦਾ ਸੰਚਾਰ ਜੇ ਉਸਨੂੰ ਸੱਚਮੁੱਚ ਦਾ ਸ਼ਾਇਰ ਬਣਾਉਂਦਾ ਹੈ ਤਾਂ ਪੰਜਾਬ ਦੀ ਪ੍ਰਕਿਰਤੀ ਤੇ ਸੰਸਕ੍ਰਿਤੀ ਨਾਲ ਲਗਾਉ ਉਸਨੂੰ ਨਿਵੇਕਲੀ ਪਛਾਣ ਪ੍ਰਦਾਨ ਕਰਦਾ ਹੈ। ਮਹਿਬੂਬ ਵਾਂਗ ਉਸਦਾ ਪੰਜਾਬ ਬਿਆਸ ਤੇ ਸਤਲੁਜ ਤਕ ਦਾ ਪੰਜਾਬ ਹੀ ਨਹੀਂ, ਇਸ ਵਿਚ ਰਾਵੀ,ਤ੍ਸਨਾਂ ਤੇ ਜਿਹਲਮ ਦਾ ਵੀ ਉਤਨਾ ਹੀ ਦਖਲ ਹੈ। ਵਾਹਗੇ ਕੋਲੋਂ ਲੰਘਦੀ ਧਰਤੀ ਉੱਤੇ ਖਿੱਚੀ ਲੀਕ ਇਕ ਹਕੀਕਤ ਹੈ ਕਿ ਉਸਤੋਂ ਪਾਰ ਦੇ ਪੰਜਾਬ ਦੀ ਧਰਤੀ ਦੇ ਦੇਸ਼ ਦਾ ਨਾਂ ਵੱਖਰਾ ਹੈ । ਦੋ ਦੇਸ਼ਾਂ ਦੀ ਇਸ ਹਕੀਕਤ ਨੂੰ ਮੇਟਿਆ ਨਹੀਂ ਜਾ ਸਕਦਾ ਪਰ ਮਹਿਬੂਬ ਵਾਂਗ ਪਰਮਵੀਰ ਸਿੰਘ ਦੀ ਅਰਦਾਸ ਸਾਂਝੇ ਪੰਜਾਬ ਲਈ ਹੈ:

*ਜੁਗ ਜੁਗ ਜੀਣ ਚਨਾਬ ਦੇ ਪਾਣੀ,ਖੈਰ ਰਾਵੀ ਦੀ ਮੰਗਾਂ*
*ਪਿੰਡੇ ਧੁੱਪ ਬਿਆਸਾ ਲਿਸ਼ਕੇ,ਸਤਲੁਜ ਛਣਕਣ ਵੰਗਾਂ*
*ਮੁੜ ਖੂਹਾਂ 'ਤੇ ਭਰਨ ਗਾਗਰਾਂ ਜਿਹਲਮ ਦੇਸੀਂ ਜਾਈਆਂ*
*ਭਰ ਮੱਸਿਆ ਦੇ ਲੱਗਣ ਮੇਲੇ, ਮੁੜਨ ਗੁਆਚੀਆਂ ਸੰਗਾਂ*

ਇੰਝ ਗੱਲ ਕੇਵਲ ਮੁਲਤਾਨ ਜਾਂ ਲਾਹੌਰ ਦੇ ਭੂਗੋਲਕ ਵੇਰਵਿਆਂ ਤਕ ਨਹੀਂ ਰਹਿੰਦੀ,ਇਸ ਵਿਚ ਪੰਜਾਬ ਦੀ ਰਹਿਣੀ ਬਹਿਣੀ, ਇਸਦੇ ਪੁਰਖਿਆਂ, ਪ੍ਰੇਮੀਆਂ ਅਤੇ ਇਸ ਦੀਆਂ ਲੋਕ-ਗਾਥਾਵਾ ਦਾ ਵਿਵਰਣ ਵੀ ਆ ਜੁੜਦਾ ਹੈ:

*ਚਿੱਟੇ ਬੁਰਜ ਮਸੀਤ ਦੇ, ਕੋਲ ਹਵੇਲੀਆਂ*
*ਪਉਣ ਸਮਾਏ ਚਾਅ, ਕਰੇ ਅਠਕੇਲੀਆਂ*
*ਸਗਲੇ ਪਾ ਕੇ ਪੈਰ ਬਾਗੀਂ ਝੂਮਦੀ*
*ਢੁੱਕੀ ਹੀਰ ਸਿਆਲ,ਲੱਦ ਸਹੇਲੀਆਂ*
*ਕੀ ਨੈਣਾਂ 'ਤੇ ਜ਼ੋਰ,ਵਾਂਗ ਪਹੇਲੀਆਂ*
*ਬੁੱਝਣੋਂ ਪਹਿਲੋਂ ਲੋਚ,ਬਾਅਦ ਕੁਵੇਲੀਆਂ*
*ਉਡਣਾ ਵਿਚ ਆਕਾਸ਼,ਜਾਣਾ ਲੋਚਦੀ*
*ਖੰਭੋਂ ਨਾਜ਼ਕ ਨਾਰ,ਕਰੇ ਅਠਕੇਲੀਆਂ*

ਕਵਿਤਾ ਦਾ ਪ੍ਰਮੁਖ ਸਦੀਵੀ ਵਿਸ਼ਾ ਇਸ਼ਕ ਪਰਮਵੀਰ ਲਈ ਵੀ ਵੱਡਾ ਪ੍ਰੇਰਨਾ ਸ੍ਰੋਤ ਬਣਦਾ ਹੋਇਆ ਉਸਦੀ ਕਵਿਤਾ ਦੇ ਵਡੇਰੇ ਭਾਗ ਦੀ ਵਸਤੂ-ਸਮੱਗਰੀ ਹੋ ਨਿਬੜਿਆ ਹੈ। ਉਸਦੇ ਪ੍ਰੇਮ ਵਿਚ ਔਰਤ ਮਰਦ ਦੀ ਪਰਸਪਰ ਖਿੱਚ ਦੇ ਵਰਨਣ ਦਾ ਅਭਾਵ ਨਹੀਂ, ਸਗੋਂ ਇਹ ਜ਼ਿਕਰ ਭਰਪੂਰ ਰੂਪ ਵਿਚ ਹੋਇਆ ਹੈ। ਪਰ ਪ੍ਰੇਮ ਦਾ ਇਹ ਭਾਵ ਆਤਮਕ ਰੰਗਣ ਵਾਲਾ ਵਧੇਰੇ ਹੈ। ਨਵੀਂ ਵਿਆਹੁਤਾ ਮੁਟਿਆਰ,ਸੁਹਾਗਣ ਜਾਂ ਮਾਹੀ ਦੇ ਮਿਲਾਪ ਲਈ ਤਾਂਘਦੀ ਔਰਤ ਸਮਾਜਕ ਮਰਯਾਦਾ ਤੇ ਆਦਰਸ਼ਵਾਦੀ ਨੈਤਿਕ ਆਚਾਰ-ਵਿਹਾਰ ਦੇ ਘੇਰੇ ਵਿਚ ਵਿਚਰਦੀ ਹੋਈ ਉਸਨੂੰ ਜ਼ਿਆਦਾ ਖੂਬਸੂਰਤ ਪ੍ਰਤੀਤ ਹੁੰਦੀ ਹੈ। ਇਸ ਲਈ ਸਾਡੀਆਂ ਪ੍ਰੇਮ ਕਹਾਣੀਆਂ ਦੀਆਂ ਨਾਇਕਾਵਾਂ ਉਸਦੀ ਕਾਵਿ-ਰਚਨਾ ਵਿਚ ਸਰੀਰਕ ਨਾਲੋਂ ਆਤਮਕ ਪ੍ਰੇਮ ਦੀਆਂ ਪਾਤਰ ਬਣਕੇ ਆਉਂਦੀਆਂ ਹਨ। ਇਸ ਪ੍ਰਸੰਗ ਵਿਚ ਪੰਜਾਬ ਦੀ ਧਰਤੀ ਨਾਲ ਜੁੜੀ ਪੂਰਨ ਤੇ ਸੁੰਦਰਾਂ ਦੀ ਕਹਾਣੀ ਤੋਂ ਬਿਨਾਂ ਰਾਧਾ,ਕਾਨ੍ਹ,ਮੀਰਾ ਬਾਈ ਬਾਰੇ ਕਿੰਨੀਆਂ ਹੀ ਖੂਬਸੂਰਤ ਕਵਿਤਾਵਾਂ ਰੁਮਾਂਟਿਕ ਵਾਤਾਵਰਣ ਸਿਰਜਣ



ਤੋਂ ਵੱਧ ਆਤਮਕ ਪ੍ਰੇਮ ਦੇ ਮੰਡਲਾਂ ਉੱਤੇ ਝਾਤ ਪੁਆਉਂਦੀਆਂ ਹਨ:

*ਉਪਵਨ ਦੇ ਵਿਚ ਮੋਰ ਕੋਈ ਬੋਲੇ,ਪਨਘਟ ਪਾਇਲ ਗਾਏ*
*ਛੈਲਾ ਕਾਨ੍ਹ ਹੋਇਆ ਮਤਵਾਲਾ ਵਣ ਵੱਲ ਖਿੱਚਿਆ ਆਏ*
*ਕਿਸੇ ਦੇ ਹਿਰਦੇ ਸੰਸਾ ਉਪਜੇ,ਕਿਸੇ ਦੇ ਹਿਰਦੇ ਖੇੜਾ*
*ਕਹੇ ਰਾਧਿਕਾ,"ਜਗਤ ਵਧੂ ਦਾ" ਕ੍ਰਿਸ਼ਨ ਸੁਆਮੀ ਮੇਰਾ*

ਪਰਮਵੀਰ ਇਕ ਆਸਥਾਵਾਨ ਸਿੱਖ ਹੈ। ਰਵਾਇਤੀ ਰੂਪ ਵਿਚ ਸਿੱਖੀ ਦੇ ਇਤਿਹਾਸਕ ਗੌਰਵ ਵਾਲੀਆਂ ਸਾਖੀਆਂ ਬਾਰੇ ਉਸਨੇ ਕਾਵਿ-ਰਚਨਾ ਵੀ ਕੀਤੀ ਹੈ ਜੋ ਇਕ ਹੱਦ ਤਕ ਦ੍ਰਿਸ਼ਟੀਗਤ ਰੂਪ ਵਿਚ ਉਸਦੇ ਨਵੇਕਲੇ ਹੋਣ ਦਾ ਪ੍ਰਮਾਣ ਹੈ। ਜੀਵਨ ਦੇ ਨਿੱਤ ਦੇ ਵਿਹਾਰ ਵਿਚ ਸਹਿਜ ਸਿੱਖੀ ਵਿਚ ਵਿਚਰਦੇ ਸਾਧਾਰਨ ਲੋਕ ਉਸਨੂੰ ਚੰਗੇ ਲਗਦੇ ਹਨ। ਅੰਮ੍ਰਿਤ ਵੇਲੇ ਗੁਰੂ ਘਰ 'ਚੋਂ ਆਸਾ ਦੀ ਵਾਰ ਦੀ ਗੂੰਜ ਆਉਣ ਅਤੇ ਸ਼ਰਧਾਮਈ ਨਿਮਰਤਾ ਵਿਚ ਲੋਕਾਂ ਦੇ ਧਰਮ-ਸਥਾਨਾਂ ਵੱਲ ਜਾਣ ਦਾ ਅਮਲ ਉਸਨੂੰ ਖੇੜੇ ਵਿਚ ਲਿਆਉਂਦਾ ਹੈ। ਆਪਣੀ ਇਸ ਆਸਥਾ ਵਿਚ ਇਹ ਚਿੰਤਾ ਉਸਦਾ ਸਰੋਕਾਰ ਨਹੀਂ ਬਣਦੀ ਕਿ ਮਜ਼ਹਬ ਦੇ ਨਾਂ 'ਤੇ ਕਿੰਨਾ ਪ੍ਰਦੂਸ਼ਣ ਸਾਡੇ ਸਮਕਾਲ ਦਾ ਯਥਾਰਥ ਹੈ ਤੇ ਇਸ ਪਿੱਛੇ ਕਿੰਨਾ ਸੁਆਰਥ ਤੇ ਦੰਭ ਲੁਕਿਆ ਹੋਇਆ ਹੈ। ਹਾਂ, ਸਿੱਖੀ ਵਿਚ ਉਸਦੀ ਆਸਥਾ ਨੇ ਪਰਮਵੀਰ ਨੂੰ ਸੰਕੀਰਣ ਬਿਲਕੁਲ ਨਹੀਂ ਹੋਣ ਦਿੱਤਾ,ਜਿਸ ਸਦਕਾ ਮੰਦਰ, ਮਸੀਤ,ਬ੍ਰਜ ਦੀ ਧਰਤੀ,ਰਾਮ,ਸ਼ਾਮ,ਵਿਸ਼ਨੂੰ ਸਭ ਬਾਰੇ ਉਹ ਆਦਰ ਭਾਵ ਨਾਲ ਗੱਲ ਕਰ ਸਕਦਾ ਹੈ।

ਪ੍ਰੇਮ ਤੇ ਪ੍ਰਕਿਰਤੀ ਅਵੱਸ਼ ਪਰਮਵੀਰ ਦਾ ਮੁਖ ਸਰੋਕਾਰ ਹਨ ਪਰ ਸਮਕਾਲ ਦੇ ਸੱਚ ਤੇ ਅੱਜ ਦੇ ਮਨੁਖ ਨੂੰ ਦਰਪੇਸ਼ ਸਮੱਸਿਆਵਾਂ ਤੋਂ ਵੀ ਉਹ ਬੇਮੁਖ ਨਹੀਂ। ਇਸ ਲਈ 'ਪੰਜਾਬ ਦਾ ਟੁੱਟਣਾ,ਈਰਾਕ ਤੇ ਗੁਜਰਾਤ ਵਿਚ ਹੋਏ ਮਜ਼ਲੂਮਾਂ 'ਤੇ ਜ਼ੁਲਮ, ਚੁਰਾਸੀ ਦੇ ਦੰਗਿਆਂ ਵਿਚ ਪੁੱਤਰ ਤੇ ਸੁਹਾਗ ਗਵਾ ਕੇ,ਉਹਨਾਂ ਦੀ ਆਤਮਿਕ ਸ਼ਾਂਤੀ ਲਈ ਇਨਸਾਫ ਦੀ ਭਾਲ ਵਿਚ ਬੁੱਢੀਆਂ ਹੋ ਗਈਆਂ ਧੀਆਂ ਭੈਣਾਂ ਦਾ ਹਉਕਾ' ਉਸਨੂੰ ਪਰੇਸ਼ਾਨ ਕਰਦਾ ਹੈ। ਕੁਦਰਤ ਦੀ ਤਬਾਹੀ ਤੇ ਵਾਤਾਵਰਣ ਦੀ ਸੰਭਾਲ ਵਰਗੇ ਮੁੱਦੇ ਵੀ ਉਸਦੀ ਕਵਿਤਾ ਦਾ ਵਿਸ਼ਾ-ਵਸਤ ਬਣੇ ਹਨ,ਭਾਵੇਂ ਕਿ ਇਹਨਾਂ ਮਸਲਿਆਂ ਨੂੰ ਉਹ 'ਰੱਬੀ ਰੰਗ ਬਨਾਮ ਆਧੁਨਿਕਤਾ ਦੇ ਪਦਾਰਥਵਾਦੀ ਰੰਗ' ਦੇ ਭੇੜ ਦੇ ਰੂਪ ਵਿਚ ਹੀ ਦੇਖਦਾ ਹੈ। ਕਵਿਤਾ ਬਾਰੇ ਉਸਦੀ ਧਾਰਨਾ ਹੈ:

*ਜੇ ਨਜ਼ਮੀਂ ਨਾ ਸੱਚ ਸਮਾਏ,ਨਜ਼ਮ ਮੇਰੀ ਨਾ ਕਹਿਣਾ*
*ਜੇ ਸੱਚ ਦਾ ਫੜਿਆ ਪੱਲਾ,ਜੱਗ ਨੇ ਮੰਦੜਾ ਕਹਿਣਾ*
*ਮੈਂ ਨਜ਼ਮਾਂ ਤੋਂ ਥੱਕਾ ਯਾਰੋ,ਨਜ਼ਮ ਤਾਂ ਨਿਰੀ ਅਡੰਬਰ*
*ਨਾ ਧਰਤੀ ਦੀ ਪੀੜ ਨੂੰ ਜਾਣੇ,ਨਾ ਹਿੱਕ ਪਾਟੇ ਅੰਬਰ*

ਪਰਮਵੀਰ ਸਿੰਘ ਦੀ ਦ੍ਰਿਸ਼ਟੀਗਤ ਪਹੁੰਚ ਨਾਲ ਸੰਵਾਦ ਰਚਾਉਣ ਦੀ ਸੰਭਾਵਨਾ ਬਣੀ ਰਹਿੰਦੀ ਹੈ,ਐਨ ਉਵੇਂ ਜਿਵੇਂ ਮਹਿਬੂਬ ਦੀ ਸਮੁੱਚੀ ਸ਼ਖਸੀਅਤ ਸੰਵਾਦ ਲਈ ਸੱਦਾ ਦਿੰਦੀ ਸੀ। ਪਰ ਆਪਣੀ ਦ੍ਰਿਸ਼ਟੀਗਤ ਪਹੁੰਚ ਦੇ ਅੰਤਰਗਤ ਜਦੋਂ ਉਹ ਉਪਰੋਕਤ ਧਾਰਨਾ ਨਾਲ ਕਵਿਤਾ ਦੀ ਸਿਰਜਣਾ ਕਰਦਾ ਹੈ ਤਾਂ ਉਸਦਾ ਸੁਆਗਤ ਕਰਨਾ ਹੀ ਬਣਦਾ ਹੈ। ***-ਰਘਬੀਰ ਸਿੰਘ***

## ਪ੍ਰਾਪਤ ਪੁਸਤਕਾਂ

**ਗੈਲਰੀ ਸ਼ਹੀਦਾਂ** (ਨਾਵਲ) ਦਰਸ਼ਨ ਸਿੰਘ
ਪੰਨੇ 282,ਮੁੱਲ 300 ਰੁਪਏ,ਲੋਕ ਗੀਤ ਪ੍ਰਕਾਸ਼ਨ,ਸੈਕਟਰ 34-ਏ,ਚੰਡੀਗੜ੍ਹ
**ਪੁਲਾਂ ਹੇਠੋਂ ਲੰਘਿਆ ਪਾਣੀ** (ਨਾਵਲ) ਡਾ. ਅਮਰਜੀਤ ਸਿੰਘ
ਪੰਨੇ 96,ਮੁੱਲ 150 ਰੁਪਏ,ਸਤਵੰਤ ਬੁਕ ਏਜੰਸੀ,ਪਲਈਅਰ ਗਾਰਡਨ ਮਾਰਕੀਟ,ਚਾਂਦਨੀ ਚੌਕ,ਦਿੱਲੀ
**ਬੁੱਢਾ ਤੇ ਸਮੁੰਦਰ** (ਨਾਵਲ) ਅਰਨੈਸਟ ਹੈਮਿੰਗਵੇ, ਅਨੁਵਾਦਕ:ਨਿਰਮਲਜੀਤ ਸਿੰਘ
ਪੰਨੇ 120, ਮੁੱਲ 130 ਰੁਪਏ, ਰਵੀ ਸਾਹਿਤ ਪ੍ਰਕਾਸ਼ਨ,ਯੂਨੀਵਰਸਿਟੀ ਸ਼ਾਪਿੰਗ ਕੰਪਲੈਕਸ,ਅੰਮ੍ਰਿਤਸਰ

